## ਰਵਿੰਦਰ ਰਵੀ ਰਚਿਤ ਪੁਸਤਕਾਂ

**ਕਵਿਤਾ** : ਦਿਲ ਦਰਿਆ ਸਮੁੰਦਰੋਂ ਡੂੰਘੇ, ਬੁੱਕਲ ਦੇ ਵਿਚ ਚੋਰ, ਬਿੰਦੂ, ਮੌਨ ਹਾਦਸੇ, ਦਿਲ-ਟ੍ਰਾਂਸਪਲਾਟ ਤੋਂ ਬਾਅਦ, ਸ਼ਹਿਰ ਜੰਗਲੀ ਹੈ, ਮੇਰੇ ਮੌਸਮ ਦੀ ਵਾਰੀ, ਜਲ ਭਰਮ-ਜਲ, ਚਿੱਟੇ ਕਾਲੇ ਧੱਬੇ, ਸੀਮਾਂ ਆਕਾਸ਼, ਸ਼ੀਸ਼ੇ 'ਤੇ ਦਸਤਕ, ਆਪਣੇ ਖ਼ਿਲਾਫ਼, ਸੂਰਜ ਤੇਰਾ ਮੇਰਾ, ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਛਾਵਾਂ ਤੇ ਪਰਛਾਵੇਂ, ਬਾਜ਼ ਦੀ ਨਜ਼ਰ, ਨਵੀਂ ਸਦੀ ਦੀ ਨਵੀਂ ਨਸਲ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਫੇਸਬੁੱਕ ਕਵਿਤਾ

**ਸਮੁੱਚੀ ਕਵਿਤਾ** : ਅਕੱਥ-ਕਥਾ, ਸੈਂਚੀ ਪਹਿਲੀ, 1955-66 (ਭਾਰਤ), ਵਣ-ਵਾਣੀ, ਸੈਂਚੀ ਦੂਜੀ, 1967-74 (ਕੀਨੀਆ), ਪਿਆਸਾ ਬੱਦਲ, ਸੈਂਚੀ ਤੀਜੀ 1975-86 (ਕੈਨੇਡਾ), ਸ਼ਬਦ ਸਾਗਰ, ਸੈਂਚੀ ਚੌਥੀ, 1986-2003 (ਕੈਨੇਡਾ), ਪਿੰਡ ਬ੍ਰਹਿਮੰਡ, ਸੈਂਚੀ ਪੰਜਵੀਂ, 2003-2014 (ਕੈਨੇਡਾ)

**ਕਾਵਿ-ਨਾਟਕ** : ਬੀਮਾਰ ਸਦੀ, ਦਰ ਦੀਵਾਰਾਂ, ਅੱਧੀ ਰਾਤ ਦੁਪਹਿਰ, ਚੌਕ ਨਾਟਕ, ਰੂਹ ਪੰਜਾਬ ਦੀ, ਸਿਫ਼ਰ ਨਾਟਕ, ਤਿੰਨ ਨਾਟਕ ('ਮੱਕੜੀ ਨਾਟਕ', 'ਰੁਕੇ ਹੋਏ ਯਥਾਰਥ' ਤੇ 'ਪਛਾਣ ਨਾਟਕ'), ਮਨ ਦੇ ਹਾਣੀ, ਮਖੌਟੇ ਤੇ ਹਾਦਸੇ, ਚੱਕ੍ਰਵਯੂਹ ਤੇ ਪਿਰਾਮਿਡ, ਆਪੋ ਆਪਣੇ ਦਰਿਆ, ਹੋਂਦ ਨਿਹੋਂਦ, ਪਰਤੱਖ ਤੋਂ ਅਗਾਂਹ (ਦੋ ਕਾਵਿ ਨਾਟਕ : 'ਭਰਮ-ਜਲ' ਅਤੇ 'ਸਿਆਸੀ ਦੰਦ-ਕਥਾ')

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਮੇਰੇ ਕਾਵਿ-ਨਾਟਕ-1 (1974-1983), ਮੇਰੇ ਕਾਵਿ- ਨਾਟਕ-2 (1984-1987), ਮੇਰੇ ਕਾਵਿ-ਨਾਟਕ-3 (1990-2005), ਮੇਰੇ ਕਾਵਿ-ਨਾਟਕ-4 (2008-2010)

**ਟ੍ਰੈਲਜ਼ੀ ਨਾਟਕ** : ਸੂਰਜ ਨਾਟਕ (1974-1983)

**ਨਾਟਕ ਤੇ ਰੰਗਮੰਚ** : ਦੋ ਨਾਟਕ ਤੇ ਰੰਗਮੰਚ

**ਕਹਾਣੀ** : ਚਰਾਵੀ, ਜੁਰਮ ਦੇ ਪਾਤਰ, ਸ਼ਹਿਰ ਵਿਚ ਜੰਗਲ, ਕੋਨ ਪ੍ਰਤੀਕੋਨ, ਮੈਲੀ ਪੁਸਤਕ, ਜਿੱਥੇ ਦੀਵਾਰਾਂ ਨਹੀਂ, ਕੰਪਿਊਟਰ ਕਲਚਰ, ਆਪਣੇ ਆਪਣੇ ਟਾਪੂ, ਗੋਰੀਆਂ ਸ਼ਹੀਦੀਆਂ

**ਸਮੁੱਚੀ ਕਹਾਣੀ** : ਅਘਰਵਾਸੀ (1955-1984), ਮੇਰੀ ਕਹਾਣੀ (1955-2005), ਮੇਰੀਆਂ ਸਾਰੀਆਂ ਕਹਾਣੀਆਂ (1955-2010)

**ਚਰਚਤ ਕਹਾਣੀ** : ਸਮੇਂ ਦੇ ਨਾਲ ਨਾਲ (1955-1989)

**ਪ੍ਰਤਿਨਿਧ ਕਹਾਣੀ** : ਖੰਭਾਂ ਵਾਲੇ ਪਿੰਜਰੇ (1955-2000), ਚੋਣਵੀਆਂ ਕਹਾਣੀਆਂ (ਇਸਤਰੀ ਮਰਦ ਪ੍ਰਸੰਗ), ਚੋਣਵੀਆਂ ਕਹਾਣੀਆਂ-2 (ਬ੍ਰਹਮੰਡਕ ਸਰੋਕਾਰ)

**ਸਫ਼ਰਨਾਮਾ** : ਸਿਮਰਤੀਆਂ ਦੇ ਦੇਸ਼

**ਵਾਰਤਕ** : ਮੇਰੀ ਸਾਹਿਤਕ ਸਵੈ-ਜੀਵਨੀ, ਐਟਸੈਟਰਾ-2, ਐਟਸੈਟਰਾ-3, ਮੇਰਾ ਜੀਵਨ, ਮੇਰਾ ਸਾਹਿਤ (ਸਾਹਿਤਿਕ ਸ੍ਵੈ ਜੀਵਨੀ), ਐਟਸੈਟਰਾ-4

**ਸਮੀਖਿਆ** : ਪ੍ਰਯੋਗਸ਼ੀਲ ਕਾਵਿ-ਦਰਪਨ, ਮੇਰਾ ਕਾਵਿ-ਨਾਟ-ਲੋਕ, ਐਟਸੈਟਰਾ-1, ਮੇਰਾ ਥੀਏਟਰ ਤੇ ਇੱਕੀਵੀਂ ਸਦੀ, ਮੇਰਾ ਕਾਵਿ-ਨਾਟਕੀ ਰੰਗਮੰਚ : ਇਤਿਹਾਸਿਕ, ਸਿਧਾਂਤਕ ਤੇ ਤਕਨੀਕੀ ਪਰਿਪੇਖ

**ਸੰਪਾਦਨ** : ਵਿਸ਼ਵ ਪੰਜਾਬੀ ਸਾਹਿਤ, ਕਵਿਤਾ ਸਨਮੁਖ, ਕਥਾ ਸਨਮੁਖ, ਪਰਵਾਸੀ ਪੱਤਰਕਾਰ ਤਾਰਾ ਸਿੰਘ ਹੇਅਰ (ਅਭਿਨੰਦਨ ਗ੍ਰੰਥ), ਕਥਾ ਸਨਮੁਖ-2
Wind Song (Poetry), Wind Song-2 (Poetry)

**ਅੰਗਰੇਜ਼ੀ** : Restless Soul (Poetry), Cosmic Symphony (Short Stories)

**ਹੋਰਨਾਂ ਨਾਲ ਸਾਂਝੀਆਂ** : The Rebel Sound (Poetry)
The Voices of Dissent (Poetry), Green Snow (Poetry)

**ਹਿੰਦੀ** : ਅੰਧੇਰਾ ਯੂਕਲਿਪਟਸ ਔਰ ਆਗ (ਕਹਾਣੀਆਂ), ਸੂਰਜ ਕਾ ਤਕੀਆ (ਕਵਿਤਾ)।

**ਪਾਕਿਸਤਾਨ ਵਿਚ (ਸ਼ਾਹਮੁਖੀ ਲਿੱਪੀ ਵਿਚ)**

**ਕਾਵਿ-ਸੰਗ੍ਰਹਿ** : ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਨਵੀਂ ਸਦੀ ਦੀ ਨਵੀਂ ਨਸਲ

**ਚੋਣਵੀਂ ਕਵਿਤਾ** : ਹੀਰਿਆਂ ਦਾ ਚੋਗ (1974-89), ਵਗਦੇ ਦਰਿਆ (1967-2010)

**ਚੋਣਵੀਂ ਕਹਾਣੀ** : ਖੰਭਾਂ ਵਾਲੇ ਪਿੰਜਰੇ (1955-2000)

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਕਾਵਿ-ਨਾਟਕ : ਮਨ ਦੇ ਹਾਣੀ

# ਫੇਸਬੁੱਕ ਕਵਿਤਾ


## ਰਵਿੰਦਰ ਰਵੀ






**ਨੈਸ਼ਨਲ ਬੁਕ ਸ਼ਾਪ**
ਪਲੱਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110 006

**FACEBOOK KAVITA (FaceBook Poetry)**
A collection of Poetry, written by Ravinder Ravi (R.S. Gill)


116 - 3530 Kalum Street
Terrace, B.C., Canada V8G 2P2
Telephone : (250) 635 4455
E-mail: **ravi37@telus.net** and **ravinderravi37@gmail.com**
My Website/blog : **www.ravinder-ravi.com**

Art : K.S. Manupuria, (India), and Donna Caplette (Canada)
Typesetting : Kuldeep Singh (India) (M. 9811544085)

ਰੂਪਕਾਰ : ਕੇ. ਐੱਸ. ਮਾਨੂੰਪੁਰੀਆ (ਭਾਰਤ), ਅਤੇ ਡੌਨਾ ਕੈਪਲੈਟ (ਕੈਨੇਡਾ)
ਟਾਈਪਸੈਟਿੰਗ : ਕੁਲਦੀਪ ਸਿੰਘ (ਭਾਰਤ) (ਮੋ. 9811544085)

First Edition : 2018

ISBN 978-81-7116-700-5

**PRICE : Rs. 200.00**

Published by :
**NATIONAL BOOK SHOP**
Pleasure Garden Market, Near Gauri Shankar Mandir,
Chandni Chowk, Delhi-110006
Ph. : 011-23264342, 9891996919, 9811337763
Email:nbs.bookstore@gmail.com

Printer :
**B.K. OFFSET,** Delhi-110032

**ਫੇਸਬੁੱਕ ’ਤੇ ਬਣੇ ਦੋਸਤਾਂ
ਦੇ ਨਾਂ**

# ਤਰਤੀਬ



## ਫੇਸਬੁੱਕ ਕਵਿਤਾ



## ਫੁਟਕਲ ਕਵਿਤਾਵਾਂ ਅਤੇ ਗੀਤ

## ਸੁਖਨ ਜਿਨ੍ਹਾਂ ਦੇ ਪੱਲੇ-7



## ਅੰਤਿਕਾ



## ਪੁਸਤਕ ਦਰਸ਼ਨ





# ਰਵਿੰਦਰ ਰਵੀ ਦਾ ਜੀਵਨ ਬਿਓਰਾ

| | | |
|---|---|---|
| ਜਨਮ | : | ਮਾਰਚ 8, 1937, ਸਿਆਲਕੋਟ (ਪਾਕਿਸਤਾਨ) |
| ਜਨਮ-ਮਿਤੀ | : | ਸਰਕਾਰੀ ਰੀਕਾਰਡ ਵਿਚ ਮਾਰਚ 8, 1938 ਦਰਜ ਹੈ |
| ਪਿਤਾ | : | ਪ੍ਰੋ. ਪਿਆਰਾ ਸਿੰਘ ਗਿੱਲ |
| ਮਾਤਾ | : | ਚਰਨਜੀਤ ਕੌਰ |
| ਪਤਨੀ | : | ਕਸ਼ਮੀਰ ਕੌਰ |
| ਪੁੱਤਰ | : | ਅੰਮ੍ਰਿਤਪਾਲ ਅਤੇ ਸਹਿਜਪਾਲ |
| ਨੂੰਹਾਂ | : | ਪਲਬਿੰਦਰ ਤੇ ਮਨਵੀਨ |
| ਪੋਤਰੀਆਂ | : | ਮਨਪ੍ਰੀਯਾ ਤੇ ਮੋਹਨਾਮ |
| ਪੋਤਰੇ | : | ਈਮਾਨ, ਕੁਰਬਾਨ ਤੇ ਸਾਗਰ |
| ਵਿੱਦਿਆ | : | ਐਮ. ਏ., ਬੀ. ਏ. (ਆਨਰਜ਼), ਬੀ. ਟੀ. |
| ਜੱਦੀ ਪਿੰਡ | : | ਜਗਤਪੁਰ (ਨਵਾਂ ਸ਼ਹਿਰ) |

ਰਵੀ ਨੇ ਮੁੱਢਲੀ ਵਿੱਦਿਆ ਸਿਆਲਕੋਟ ਦੇ ਖਾਲਸਾ ਸਕੂਲ ਵਿਚ ਪ੍ਰਾਪਤ ਕੀਤੀ ਅਤੇ ਚੌਥੀ ਸ਼੍ਰੇਣੀ ਵਿਚ ਡਿਸਟ੍ਰਿਕਟ ਬੋਰਡ ਦਾ ਵਜ਼ੀਫ਼ਾ ਵੀ ਹਾਸਿਲ ਕੀਤਾ। ਉਸ ਦੇ ਪਿਤਾ ਉਸ ਸਮੇਂ ਮਰੇ ਕਾਲਜ ਸਿਆਲਕੋਟ ਵਿਚ ਪੰਜਾਬੀ ਦੇ ਅਧਿਆਪਕ ਸਨ। 1947 ਦੇ ਬਟਵਾਰੇ ਉਪਰੰਤ ਰਵਿੰਦਰ ਰਵੀ ਸਿਆਲਕੋਟ ਨੂੰ ਛੱਡ ਕੇ ਆਪਣੇ ਪਰਵਾਰ ਸਮੇਤ, ਆਪਣੇ ਜੱਦੀ ਪਿੰਡ ਜਗਤਪੁਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਆ ਵੱਸਿਆ। ਏਥੋਂ ਡੇਢ ਕੁ ਮੀਲ 'ਤੇ ਸਥਿਤ ਸਰਹਾਲ ਕਾਜ਼ੀਆਂ ਦੇ ਖਾਲਸਾ ਹਾਈ ਸਕੂਲ ਤੋਂ ਉਸ ਨੇ, 1952 ਵਿਚ, ਮੈਟ੍ਰਿਕੁਲੇਸ਼ਨ ਦਾ ਇਮਤਿਹਾਨ ਪਾਸ ਕੀਤਾ ਅਤੇ ਲਾਇਲਪੁਰ ਖਾਲਸਾ ਕਾਲਜ, ਜਲੰਧਰ ਵਿਚ ਐਫ. ਐਸ. ਸੀ. (ਮੈਡੀਕਲ) ਵਿਚ ਦਾਖ਼ਲਾ ਲੈ ਲਿਆ। ਉਨ੍ਹਾਂ ਦਿਨਾਂ ਵਿਚ ਉਸ

ਦੇ ਪਿਤਾ ਪ੍ਰੋਫੈਸਰ ਪਿਆਰਾ ਸਿੰਘ ਗਿੱਲ, ਇਸ ਕਾਲਜ ਵਿਚ ਪੰਜਾਬੀ ਦੇ ਅਧਿਆਪਕ ਸਨ। ਉਨ੍ਹਾਂ ਦੀ ਇੱਛਾ ਸੀ ਕਿ ਰਵੀ ਐਮ. ਬੀ. ਬੀ. ਐਸ. ਕਰਕੇ ਡਾਕਟਰ ਬਣੇ। ਪਰ ਰਵੀ ਨੂੰ ਮੈਡੀਕਲ ਸਾਇੰਸ ਦੇ ਇਨ੍ਹਾਂ ਵਿਸ਼ਿਆਂ ਵਿਚ ਕੋਈ ਦਿਲਚਸਪੀ ਨਹੀਂ ਸੀ। ਐਫ. ਐਸ. ਸੀ. 'ਚੋਂ ਦੋ ਕੁ ਵਾਰ ਫੇਲ੍ਹ ਹੋ ਕੇ, 1955 ਵਿਚ ਉਸ ਨੇ ਜਲੰਧਰ ਦੇ ਦੋਆਬਾ ਖਾਲਸਾ ਹਾਈ ਸਕੂਲ ਵਿਚ ਜੇ. ਬੀ. ਟੀ. (ਜੂਨੀਅਰ ਬੇਸਿਕ ਟੀਚਰਜ਼ ਟ੍ਰੇਨਿੰਗ) ਵਿਚ ਦਾਖ਼ਲਾ ਲੈ ਲਿਆ। 14 ਮਈ, 1956 ਨੂੰ, ਜੇ. ਬੀ. ਟੀ. ਪਾਸ ਕਰਨ ਉਪਰੰਤ, ਉਹ ਆਪਣੇ ਜੱਦੀ ਪਿੰਡ ਜਗਤਪੁਰ ਦੇ ਸਕੂਲ ਵਿਚ ਅਧਿਆਪਕ ਲੱਗ ਗਿਆ। ਅਗਲੇ 8 ਕੁ ਸਾਲਾਂ ਵਿਚ ਏਥੇ ਪੜ੍ਹਾਉਂਦਿਆਂ ਹੀ ਉਸ ਨੇ ਗਿਆਨੀ, ਬੀ. ਏ., ਐਮ. ਏ. ਅਤੇ ਬੀ. ਟੀ. ਦੀਆਂ ਪ੍ਰੀਖਿਆਵਾਂ ਪਾਸ ਕੀਤੀਆਂ। ਇਸ ਉਪਰੰਤ 6 ਕੁ ਮਹੀਨੇ ਜਲੰਧਰ ਦੇ ਗੌਰਮੈਂਟ ਮਾਡਲ ਹਾਇਰ ਸੈਕੰਡਰੀ ਸਕੂਲ ਵਿਚ ਅਤੇ ਦੋ ਕੁ ਸਾਲ ਤਲਵਣ, ਜ਼ਿਲ੍ਹਾ ਜਲੰਧਰ ਦੇ ਗੌਰਮੈਂਟ ਹਾਇਰ ਸੈਕੰਡਰੀ ਸਕੂਲ ਵਿਚ ਉਸ ਨੇ ਅੰਗਰੇਜ਼ੀ ਅਤੇ ਪੰਜਾਬੀ ਦਾ ਅਧਿਆਪਨ ਕੀਤਾ।

ਇਸ ਤਰ੍ਹਾਂ ਰਵਿੰਦਰ ਰਵੀ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਲਗਭਗ ਦਸ ਸਾਲ ਅਧਿਆਪਨ ਉਪਰੰਤ ਜਨਵਰੀ 1967 ਵਿਚ ਕੀਨੀਆਂ ਚਲਾ ਗਿਆ। ਅਗਲੇ ਅੱਠ ਸਾਲ ਕੀਨੀਆਂ ਵਿਚ ਅਧਿਆਪਨ ਦੇ ਦੌਰਾਨ ਉਸ ਨੇ ਯੂਰਪ, ਉੱਤਰੀ ਅਮਰੀਕਾ, ਅਫ਼ਰੀਕਾ ਤੇ ਏਸ਼ੀਆ ਦੇ ਕਈ ਦੇਸ਼ਾਂ ਦਾ ਵਿਸ਼ਾਲ ਦੇਸ਼ਾਟਨ ਕੀਤਾ।

1974 ਦੇ ਅੰਤ ਵਿਚ ਉਹ ਮੱਧ ਪੂਰਬ, ਯੂਰਪ ਤੇ ਇੰਗਲੈਂਡ ਦੀ ਗਰਦੌਰੀ ਕਰਦਾ, ਪੱਕੇ ਤੌਰ 'ਤੇ ਕੈਨੇਡਾ ਆ ਗਿਆ। ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ (ਬੀ. ਸੀ.) ਪ੍ਰਾਂਤ ਦੇ ਵਿੱਦਿਅਕ ਮੰਤਰਾਲੇ ਤੋਂ ਉਸ ਨੇ 1975 ਵਿਚ ਪ੍ਰੋਫੈਸ਼ਨਲ ਟੀਚਿੰਗ ਸਰਟੀਫਿਕੇਟ ਪ੍ਰਾਪਤ ਕੀਤਾ ਤੇ ਬੀ. ਸੀ. ਕਾਲਜ ਆਫ ਟੀਚਰਜ਼ ਦਾ ਮੈਂਬਰ ਬਣ ਗਿਆ। ਬਾਅਦ ਵਿਚ ਉਸ ਨੇ ਸ਼ਿਕਾਰ ਖੇਡਣ (Hunting) ਦਾ ਡਿਪਲੋਮਾ ਵੀ ਪ੍ਰਾਪਤ ਕੀਤਾ।

ਏਥੇ ਸੈਕੰਡਰੀ ਸਕੂਲ ਵਿਚ ਅੰਗੇਰਜ਼ੀ ਤੇ ਸਮਾਜ-ਸ਼ਾਸਤਰ ਵਿਭਾਗ ਦੇ ਮੁਖੀ ਦੇ ਤੌਰ 'ਤੇ ਗਿਆਰਾਂ ਕੁ ਸਾਲ ਅੰਗਰੇਜ਼ੀ ਭਾਸ਼ਾ, ਅੰਗਰੇਜ਼ੀ ਸਾਹਿਤ, ਪੱਤਰਕਾਰੀ ਤੇ ਸਾਹਿਤ-ਰਚਨਾ ਪੜ੍ਹਾਉਣ ਉਪਰੰਤ ਡਿਸਟ੍ਰਿਕਟ ਰੀਸੋਰਸ ਸੈਂਟਰ ਦਾ ਕੋਆਰਡੀਨੇਟਰ ਬਣ ਕੇ ਉਹ ਖੋਜ-ਵਿੱਦਿਆ ਪੜ੍ਹਾਉਂਦਾ ਰਿਹਾ। ਸਤੰਬਰ, 1991 ਤੋਂ 30 ਜੂਨ, 2003 ਤਕ, ਉਸ ਨੇ ਨਿਸਗਾ ਟੀਚਰਜ਼ ਯੂਨੀਅਨ ਦੇ ਕੁਲਵਕਤੀ ਪ੍ਰਧਾਨ ਦੇ ਤੌਰ 'ਤੇ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਪ੍ਰਾਂਤ ਵਿਚ ਅਧਿਆਪਕ ਰਾਜਨੀਤੀ ਅਤੇ ਟ੍ਰੇਡ ਯੂਨੀਅਨ ਮੂਵਮੈਂਟ ਵਿਚ ਸਰਗਰਮ ਹਿੱਸਾ ਲਿਆ ਤੇ ਆਪਣਾ ਯੋਗਦਾਨ ਪਾਇਆ। 1 ਜਲਾਈ, 2003 ਤੋਂ ਉਹ ਅਧਿਆਪਨ ਦੇ ਇਸ ਕਿੱਤੇ ਤੋਂ ਪੂਰਨ ਤੌਰ 'ਤੇ ਸੇਵਾ-ਮੁਕਤ ਹੋ ਕੇ ਕੁਲਵਕਤੀ ਲੇਖਕ ਬਣ ਗਿਆ।

ਰਵੀ ਸਭ ਤੋਂ ਪਹਿਲਾ ਪਰਵਾਸੀ ਲੇਖਕ ਹੈ, ਜਿਸ ਨੂੰ ਭਾਸ਼ਾ ਵਿਭਾਗ



ਪੰਜਾਬ ਤੇ ਪੰਜਾਬ ਆਰਟਸ ਕੌਂਸਲ ਨੇ, 1980 ਵਿਚ ਸ਼੍ਰੋਮਣੀ ਸਾਹਿਤਕਾਰ ਦੇ ਪੁਰਸਕਾਰਾਂ ਨਾਲ ਸਨਮਾਨਿਆ। ਉਸਦੇ ਨਾਟਕ "ਅੱਧੀ ਰਾਤ ਦੁਪਹਿਰ" (1983) ਨੂੰ ਭਾਸ਼ਾ ਵਿਭਾਗ ਪੰਜਾਬ ਨੇ 'ਈਸ਼ਵਰ ਚੰਦਰ ਨੰਦਾ ਪੁਰਸਕਾਰ' ਨਾਲ ਸਨਮਾਨਤ ਕੀਤਾ। 1992 ਵਿਚ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਨੇ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਨਾਲ, 1993 ਵਿਚ ਏਸ਼ੀਅਨ ਰਾਈਟਰਜ਼ ਐਸੋਸੀਏਸ਼ਨ (ਡੈਨਮਾਰਕ) ਨੇ ਬਾਬਾ ਬੁੱਲ੍ਹੇ ਸ਼ਾਹ ਪੁਰਸਕਾਰ ਨਾਲ ਤੇ 1994 ਵਿਚ ਪੰਜਾਬੀ ਸਾਹਿਤ ਸਭਾ ਕੈਲੇਫੋਰਨੀਆ (ਅਮਰੀਕਾ) ਨੇ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 2000 ਵਿਚ ਪ੍ਰੋ. ਪੂਰਨ ਸਿੰਘ ਦਹਿਸਦੀ (ਮਿਲੇਨੀਅਮ) ਪੁਰਸਕਾਰ ਨਾਲ ਅਤੇ 2001 ਵਿਚ ਮਹਾਰਾਜਾ ਰਣਜੀਤ ਸਿੰਘ ਪੁਰਸਕਾਰ ਨਾਲ ਸਨਮਾਨਤ ਕੀਤਾ। ਜੂਨ, 2003 ਵਿਚ ਨਿਸਗਾ ਸਕੂਲ-ਜ਼ਿਲ੍ਹੇ ਦੇ ਸਕੂਲ ਬੋਰਡ ਨੇ ਅਤੇ ਜਨਵਰੀ, 2004 ਵਿਚ ਨਿਸਗਾ ਟੀਚਰਜ਼ ਯੂਨੀਅਨ ਨੇ ਉਸ ਦਾ ਵਿਸ਼ੇਸ਼ ਅਭਿਨੰਦਨ ਕੀਤਾ। 22 ਅਗਸਤ, 2004 ਨੂੰ ਵਿਸ਼ਵ ਪੰਜਾਬੀ ਸਾਹਿਤ ਅਕਾਡਮੀ, ਕੈਲੇਫੋਰਨੀਆਂ ਯੂ. ਐਸ. ਏ. ਨੇ ਤੇ 2005 ਵਿਚ ਇੰਡੋ ਕਨੇਡੀਅਨ ਕਲਚਰਲ ਐਸੋਸੀਏਸ਼ਨ (ਕੈਨੇਡਾ) ਨੇ ਰਵੀ ਨੂੰ ਸਮੁੱਚੀ ਸਾਹਿਤਿਕ ਦੇਣ ਲਈ ਸਨਮਾਨਿਆ।

22 ਜਨਵਰੀ, 2006 ਨੂੰ ਲਾਹੌਰ ਪਾਕਿਸਤਾਨ ਵਿਚ, ਰਵਿੰਦਰ ਰਵੀ ਨੂੰ "ਅਦਾਰਾ ਪੰਜਾਬੀ ਜ਼ਬਾਨ ਤੇ ਸਕਾਫ਼ਤ" ਨੇ "ਜੀਵਨ-ਕਾਲ-ਪ੍ਰਾਪਤੀ-ਪੁਰਸਕਾਰ" ਨਾਲ, "ਵਰਲਡ ਇਨਸਟੀਚਿਊਟ ਆਫ਼ ਪੰਜਾਬੀ ਲਿਟਰੇਚਰ ਐਂਡ ਹੈਰੀਟੇਜ" ਨੇ "ਤਮਗ਼ਾ-ਏ-ਹੁਸਨ-ਏ-ਕਾਰਕਰਦਗੀ" ਨਾਲ, "ਐਸੋਸੀਏਸ਼ਨ ਆਫ਼ ਰਾਈਟਰਜ਼ ਐਂਡ ਆਰਟਿਸਟਸ" ਨੇ "ਗੋਲਡ ਮੈਡਲ" ਨਾਲ ਅਤੇ ਲਾਹੌਰ ਦੇ ਪੰਜਾਬੀ ਪੱਤਰਕਾਰਾਂ ਦੀ ਸੰਸਥਾ ਨੇ "ਸ਼ਾਲ" ਨਾਲ ਅਭਿਨੰਦਤ ਕੀਤਾ। ਇਸੇ ਸਾਲ ਭਾਰਤ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) ਤੇ ਪੰਜਾਬੀ ਲੇਖਕ ਸਭਾ, ਜਗਤਪੁਰ (ਰਜਿ:) ਨੇ ਵੀ ਉਸ ਦਾ ਉਚੇਚਾ ਸਨਮਾਨ ਕੀਤਾ। ਸਾਲ 2006 ਵਿਚ ਹੀ ਖਾਲਸਾ ਦੀਵਾਨ ਸੋਸਾਇਟੀ, ਵੈਨਕੂਵਰ (ਕੈਨੇਡਾ) ਨੇ ਆਪਣੇ ਸੌ ਸਾਲਾ ਯਾਦਗਾਰੀ ਦਿਵਸ ਦੇ ਸਮਾਗਮ ਸਮੇਂ ਰਵੀ ਨੂੰ ਉਸਦੀਆਂ ਸਮੁੱਚੀਆਂ ਸਾਹਿਤਿਕ ਪ੍ਰਾਪਤੀਆਂ ਲਈ "ਵਿਲੱਖਣ-ਪ੍ਰਾਪਤੀ-ਪੁਰਸਕਾਰ" ਨਾਲ ਸਨਮਾਨਤ ਕੀਤਾ। 2007 ਵਿਚ ਵੀ ਉਸਨੂੰ ਪੰਜਾਬੀ ਅਕਾਦਮੀ, ਲਿਸਟਰ (ਇੰਗਲੈਂਡ), ਸਿਪਸਾ ਤੇ ਅਦਾਰਾ ਵੀਯਨਜ਼ ਆਫ਼ ਪੰਜਾਬ ਟੀ.ਵੀ., ਟਰਾਂਟੋ, ਕੈਨੇਡਾ ਨੇ ਸਨਮਾਨਤ ਕੀਤਾ। 2008 ਵਿਚ ਕੈਨੇਡਾ ਦੇ 'ਪਰਵਾਸੀ ਮੀਡੀਆ ਗਰੁੱਪ' ਨੇ ਉਸ ਨੂੰ "ਸਰਬ-ਸ੍ਰੇਸ਼ਟ ਸਾਹਿਤਕਾਰ ਪੁਰਸਕਾਰ" ਭੇਟ ਕੀਤਾ। 2011 ਵਿਚ ਜੇ ਪੰਜਾਬੀ ਨਾਟਕ ਅਕਾਦਮੀ (ਲੁਧਿਆਣਾ, ਭਾਰਤ) ਨੇ ਰਵਿੰਦਰ ਰਵੀ ਨੂੰ "ਨਾਟ ਸ਼੍ਰੋਮਣੀ" ਪੁਰਸਕਾਰ ਨਾਲ ਸਨਮਾਨਣ ਦੀ ਘੋਸ਼ਨਾ ਕੀਤੀ ਤਾਂ "ਯੂਨੀਵਰਸਿਟੀ ਆਫ਼

ਬ੍ਰਿਟਿਸ਼ ਕੋਲੰਬੀਆ (UBC)", ਵੈਨਕੂਵਰ, ਕੈਨੇਡਾ ਅਤੇ "ਕੇਂਦਰੀ ਪੰਜਾਬੀ ਲੇਖਕ ਸਭਾ (ਉੱਤਰੀ ਅਮਰੀਕਾ) ਸਰੀ, ਕੈਨੇਡਾ" ਨੇ ਉਸ ਨੂੰ "ਜੀਵਨ-ਕਾਲ ਪ੍ਰਾਪਤੀ" ਪੁਰਸਕਾਰਾਂ ਨਾਲ ਸਨਮਾਨਿਆ। ਸਾਲ 2012 ਵਿਚ "ਅਰਪਨ ਲਿਖਾਰੀ ਸਭਾ", ਕੈਲਗਰੀ (ਅਲਬਰਟਾ, ਕੈਨੇਡਾ) ਨੇ ਰਵੀ ਨੂੰ "ਇਕਬਾਲ ਅਰਪਨ ਯਾਦਗਾਰੀ ਜੀਵਨ-ਕਾਲ ਪ੍ਰਾਪਤੀ ਪੁਰਸਕਾਰ" ਨਾਲ ਅਭਿਨੰਦਤ ਕੀਤਾ। 2013 ਵਿਚ "ਪੰਜਾਬੀ ਆਰਸੀ ਰਾਈਟਰਜ਼ ਕਲੱਬ (ਕੈਨੇਡਾ)" ਨੇ ਉਸ ਨੂੰ 'ਜੀਵਨ-ਕਾਲ ਪ੍ਰਾਪਤੀ ਪੁਰਸਕਾਰ' ਦਿੱਤਾ।

ਉਹ ਇਆਪਾ ਦਾ ਮੋਢੀ ਪ੍ਰਧਾਨ ਤੇ ਅੰਤਰ-ਰਾਸ਼ਟਰੀ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਦਾ ਸੰਚਾਲਕ ਹੈ। ਰਵਿੰਦਰ ਰਵੀ ਪਾਕਿਸਤਾਨ ਤੋਂ ਬਾਹਰ ਵੱਸਦਾ ਪਹਿਲਾ ਗ਼ੈਰ-ਪਾਕਿਤਸਾਨੀ ਲੇਖਕ ਹੈ—ਜਿਸਦੀਆਂ ਪੁਸਤਕਾਂ ਕਾਇਦੇ ਆਜ਼ਮ ਯੂਨੀਵਰਸਿਟੀ, ਇਸਲਾਮਾਬਾਦ ਵਿਚ ਐਮ. ਏ. (ਪੰਜਾਬੀ) ਦੇ ਕੋਰਸ ਵਿਚ ਲੱਗੀਆਂ ਰਹੀਆਂ ਹਨ। ਪਾਕਿਸਤਾਨ ਵਿਚ ਉਸ ਦੇ ਕਾਵਿ-ਨਾਟਕਾਂ ਉੱਤੇ ਪੀ.ਐੱਚ.ਡੀ. ਪੱਧਰ ਦਾ ਖੋਜ-ਕਾਰਜ ਵੀ ਹੋ ਚੁੱਕਾ ਹੈ। ਪੰਜਾਬੀ ਡਰਾਮੇ ਉੱਤੇ ਆਪਣਾ ਇਹ ਖੋਜ-ਕਾਰਜ, ਡਾ. ਨਿਗਹਤ ਖ਼ੁਰਸ਼ੀਦ ਨਾਰੂ ਨੇ, 2009 ਵਿਚ, ਪੰਜਾਬ ਯੂਨੀਵਰਸਿਟੀ, ਲਾਹੌਰ, ਨੂੰ ਪ੍ਰਸਤੁਤ ਕੀਤਾ।

ਡਾ. ਰਵਿੰਦਰ ਕੌਰ ਬੇਦੀ ਨੇ "ਰਵਿੰਦਰ ਰਵੀ ਦੇ ਕਾਵਿ-ਨਾਟਕਾਂ ਦਾ ਥੀਮ-ਵਿਗਿਆਨਕ ਅਧਿਐਨ", ਵਿਸ਼ੇ ਉੱਤੇ, ਆਪਣਾ ਖੋਜ-ਕਾਰਜ, 2008 ਵਿਚ, ਦਿੱਲੀ ਯੂਨੀਵਰਸਿਟੀ (ਭਾਰਤ) ਨੂੰ ਪ੍ਰਸਤੁਤ ਕਰਕੇ, ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ, ਜੋ ਪੁਸਤਕ ਰੂਪ ਵਿਚ 2014 ਵਿਚ ਛਪੀ। ਡਾ. ਕਿਰਨਦੀਪ ਕੌਰ ਨੇ "ਰਵਿੰਦਰ ਰਵੀ ਦਾ ਰਚਨਾ-ਸੰਸਾਰ : ਸੰਵੇਦਨਾ ਤੇ ਸੁਹਜ-ਸੰਸਾਰ", ਵਿਸ਼ੇ ਉੱਤੇ ਆਪਣਾ ਖੋਜ-ਕਾਰਜ, 2013 ਵਿਚ ਸੰਪੂਰਨ ਕਰਕੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ, ਭਾਰਤ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਉਸ ਦਾ ਇਹ ਖੋਜ-ਕਾਰਜ ਪੁਸਤਕ-ਰੂਪ ਵਿਚ ਵੀ ਛਪ ਚੁੱਕਾ ਹੈ।

ਪੰਜਾਬੀ ਕਾਵਿ-ਨਾਟਕ ਦੇ ਖੇਤਰ ਵਿਚ ਰਵਿੰਦਰ ਰਵੀ ਨੇ ਇਕ ਨਵਾਂ ਤੇ ਵਿਲੱਖਣ ਇਤਿਹਾਸ ਸਿਰਜਿਆ ਹੈ। ਉਸ ਨੇ ਹੁਣ ਤਕ, 16 ਕਾਵਿ-ਨਾਟਕ ਲਿਖੇ ਹਨ ਅਤੇ ਉਨ੍ਹਾਂ ਵਿੱਚੋਂ ਹੁਣ ਤਕ 14, ਭਾਰਤ ਦੇ ਨਾਮਵਰ ਰੰਗਕਰਮੀਆਂ ਵਲੋਂ ਖੇਡੇ ਜਾ ਚੁੱਕੇ ਹਨ।

2015 ਵਿਚ CIPSA (Canadian International Punjabi Sahit Academy - Brampton, ONT, Canada) ਨੇ ਰਵਿੰਦਰ ਰਵੀ ਨੂੰ "ਬਲਵੰਤ ਗਾਰਗੀ ਮੈਮੋਰੀਅਲ ਇੰਟਰਨੈਸ਼ਨਲ ਅਵਾਰਡ ਆਫ਼ ਡਿਸਟਿੰਕਸ਼ਨ" ਨਾਲ ਸਨਮਾਨਤ ਕੀਤਾ। ਇਹ ਪੁਰਸਕਾਰ ਉਸ ਨੂੰ ਕਾਵਿ-ਨਾਟਕ ਅਤੇ ਥੀਏਟਰ ਦੇ ਖੇਤਰ ਵਿਚ ਪਾਏ ਇਤਿਹਾਸਕ ਯੋਗਦਾਨ ਲਈ ਦਿੱਤਾ ਗਿਆ।



# "ਫੇਸਬੁੱਕ ਕਵਿਤਾ" : ਆਰੰਭਕ ਸ਼ਬਦ



# "ਫੇਸਬੁੱਕ ਕਵਿਤਾ" : ਆਰੰਭਕ ਸ਼ਬਦ



"ਫੇਸਬੁੱਕ ਕਵਿਤਾ", 2018 ਵਿੱਚ ਛਪ ਰਿਹਾ, ਮੇਰਾ 22ਵਾਂ ਕਾਵਿ-ਸੰਗ੍ਰਹਿ ਹੈ। ਕਵਿਤਾ ਮੈਂ 1955 ਵਿੱਚ ਲਿਖਣੀ ਸ਼ੁਰੂ ਕੀਤੀ ਸੀ। 1961 ਵਿੱਚ ਮੇਰਾ ਪਹਿਲਾ ਕਾਵਿ-ਸੰਗ੍ਰਹਿ "ਦਿਲ ਦਰਿਆ ਸਮੁੰਦਰੋਂ ਡੂੰਘੇ" ਪ੍ਰਕਾਸ਼ਤ ਹੋਇਆ। ਜਨਵਰੀ, 1967 ਵਿੱਚ, ਕੀਨੀਆਂ ਜਾਣ ਤੋਂ ਪਹਿਲਾਂ, ਭਾਰਤ ਰਹਿੰਦਿਆਂ, ਮੇਰੇ ਹੇਠ ਲਿਖੇ ਤਿੰਨ ਕਾਵਿ-ਸੰਗ੍ਰਹਿ ਹੋਰ ਛਪੇ :

1 ਬੁੱਕਲ ਦੇ ਵਿੱਚ ਚੋਰ (1963), 2. ਬਿੰਦੂ (1965), 3. ਮੌਨ ਹਾਦਸੇ (1967)

ਕੀਨੀਆਂ ਵਿੱਚ ਰਹਿੰਦਿਆਂ, ਅਗਲੇ 8 ਸਾਲਾਂ ਵਿੱਚ ਮੈਂ 4 ਹੋਰ ਕਾਵਿ-ਸੰਗ੍ਰਹਿ ਛਾਪੇ। ਦਸੰਬਰ, 1974 ਵਿੱਚ ਮੈਂ ਕੈਨੇਡਾ ਆ ਗਿਆ। ਏਥੇ ਰਹਿੰਦਿਆਂ, ਮੈਂ 14 ਕਾਵਿ-ਸੰਗ੍ਰਹਿਆਂ ਦੀ ਰਚਨਾ ਕੀਤੀ। ਮੇਰਾ ਕਾਵਿ-ਸਫ਼ਰ ਨਿਰੰਤਰ ਜਾਰੀ ਹੈ। ਇਸ ਦੌਰਾਨ ਪ੍ਰਯੋਗ-ਚੇਤਨਾ ਸਦਾ ਮੇਰੇ ਅੰਗ ਸੰਗ ਰਹੀ ਹੈ।

ਫੇਰਬੁੱਕ ਸੋਸ਼ਲ ਮੀਡੀਏ ਦਾ ਇਕ ਸ਼ਕਤੀਸ਼ਾਲੀ ਰੂਪ ਹੈ, ਜਿਸਦੀ ਪਹੁੰਚ ਦਾ ਘੇਰਾ ਬਹੁਤ ਵਿਸ਼ਾਲ ਹੈ। ਪੂਰੇ ਵਿਸ਼ਵ ਵਿੱਚ ਇਸ ਦਾ ਬੋਲ ਬਾਲਾ ਹੈ। ਇਸ ਦੇ ਮੰਚ ਉੱਤੇ ਫੇਸਬੁੱਕੀਏ ਆਪਣੀਆਂ ਵਿਅਕਤੀਗਤ ਤਸਵੀਰਾਂ, ਸਿਮਰਤੀਆਂ, ਕਵਿਤਾਵਾਂ, ਕਲਾ-ਚਿਤਰ, ਮੂਰਤੀਆਂ, ਚੁਟਕਲੇ ਤੇ ਸਵੈ-ਕਥਨ ਆਦਿ ਬੇਝਿਜਕ ਹੋ ਕੇ ਇਕ ਦੂਜੇ ਨਾਲ ਸਾਂਝੇ ਕਰਦੇ ਰਹਿੰਦੇ ਹਨ।

ਫੇਸਬੁੱਕ 'ਤੇ ਪੁਸਤਕਾਂ ਉੱਤੇ ਗੰਭੀਰ ਬਹਿਸ ਵੀ ਹੁੰਦੀ ਹੈ। ਉਨ੍ਹਾਂ ਉੱਤੇ ਰੀਵੀਊ ਤੇ ਟਿੱਪਣੀਆਂ ਵੀ ਪੋਸਟ ਹੁੰਦੀਆਂ ਹਨ। ਕੁਝ ਲੋਕ ਵਿਸ਼ੇਸ਼ ਫੀਚਰ

ਲੇਖ ਵੀ ਲਿਖਦੇ ਹਨ। ਵਧੇਰੇ ਕਰਕੇ, ਫੇਸਬੁੱਕ ਉੱਤੇ ਆਕਾਰ ਵਿੱਚ ਛੋਟੀਆਂ ਪਰ ਪ੍ਰਭਾਵ ਵਿਚ ਵਡੇਰੀਆਂ ਜਾਂ ਦੀਰਘ ਰਚਨਾਵਾਂ ਮਕਬੂਲ ਹਨ। ਲੰਮੀਆਂ ਕਵਿਤਾਵਾਂ ਵੀ ਛਪਦੀਆਂ ਹਨ, ਪਰ ਉਨ੍ਹਾਂ ਦਾ ਘੇਰਾ ਗਿਣਤੀ ਦੇ ਗੰਭੀਰ ਪਾਠਕਾਂ ਤਕ ਸੀਮਤ ਹੋ ਜਾਂਦਾ ਹੈ।

ਜ਼ਿੰਦਗੀ ਦੇ ਸਮਕਾਲੀ ਯਥਾਰਥ ਦੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ, ਮਨੋਗੁੰਝਲਾਂ, ਉਦਾਸੀਆਂ, ਖੁਸ਼ੀਆਂ ਤੇ ਹੋਰ ਝਾਕੀਆਂ ਇਸ ਦੇ ਚਿਤਰਪਟ ਉੱਤੇ ਪ੍ਰਗਟ ਹੁੰਦੀਆਂ ਰਹਿੰਦੀਆਂ ਹਨ। ਕੋਈ ਮੂਡ, ਮਨੋਸਕੇਪ ਜਾਂ ਕੋਈ ਭਾਵ, ਪ੍ਰਭਾਵਵਾਦੀ ਜਾਂ ਨਾਟਕੀ ਰੂਪ ਵਿੱਚ ਇਸ ਦਾ ਅੰਗ ਬਣਦਾ ਹੈ।

ਫੇਸਬੁੱਕ ਆਪਣੇ ਆਪ ਨੂੰ ਪਰਿਭਾਸ਼ਤ ਕਰਦੀ ਹੋਈ, ਨਿਰੰਤਰ ਵਿਕਸਤ ਹੋ ਰਹੀ ਹੈ। ਇਸ ਦੇ ਵਿਸ਼ਾਲ ਘੇਰੇ ਵਿਚੋਂ ਨਵੀਂ ਉੱਸਰ ਰਹੀ ਫੇਸਬੁੱਕ ਕਲਚਰ ਦੇ ਨਕਸ਼ ਵਿਖਾਈ ਦਿੰਦੇ ਹਨ।

ਇਸ ਸੰਗ੍ਰਹਿ ਦੀ ਕਵਿਤਾ ਵੀ ਫੇਸ ਬੁੱਕ ਲਈ ਕੁਝ ਨਵੀਆਂ ਦਿਸ਼ਾਵਾਂ ਨਿਰਧਾਰਤ ਕਰਨ ਦਾ ਹੀ ਇਕ ਉਪਰਾਲਾ ਹਨ। ਇਸ ਪੁਸਤਕ ਨੂੰ ਮੈਂ ਹੇਠ ਲਿਖੇ ਭਾਗਾਂ ਵਿੱਚ ਵੰਡਿਆ ਹੈ :

### ਫੇਸਬੁੱਕ ਕਵਿਤਾ

ਇਸ ਭਾਗ ਵਿੱਚ, ਦੋ ਤਿੰਨ ਨੂੰ ਛੱਡ ਕੇ, ਬਾਕੀ ਸਭ ਕਵਿਤਾਵਾਂ ਆਕਾਰ ਵਿੱਚ ਛੋਟੀਆਂ ਹਨ। ਇਨ੍ਹਾਂ ਵਿੱਚੋਂ ਵਧੇਰੇ ਫੇਸਬੁੱਕ ਉੱਤੇ ਪੋਸਟ ਹੋ ਚੁੱਕੀਆਂ ਹਨ ਅਤੇ ਬਾਕੀ ਵੀ ਹੌਲੀ ਹੌਲੀ ਹੁੰਦੀਆਂ ਰਹਿਣਗੀਆਂ।

### ਫੁਟਕਲ ਕਵਿਤਾਵਾਂ ਅਤੇ ਗੀਤ

ਇਸ ਭਾਗ ਵਿੱਚ ਜਿੱਥੇ ਮੈਂ ਆਪਣੀਆਂ ਕੁਝ ਫੁਟਕਲ ਕਵਿਤਾਵਾਂ ਸ਼ਾਮਿਲ ਕੀਤੀਆਂ ਹਨ, ਉੱਥੇ ਆਪਣੇ ਕਾਵਿ-ਨਾਟਕਾਂ ਲਈ ਲਿਖੇ ਥੀਮ-ਗੀਤ ਤੇ ਲੋਕ-ਯਾਨਕ ਧੁਨਾਂ ਉੱਤੇ, ਆਧੁਨਿਕ ਸੰਵੇਦਨਾ ਤੇ ਸ਼ੈਲੀ ਅਨੁਸਾਰ ਲਿਖੇ ਗੀਤ ਵੀ ਸ਼ਾਮਲ ਕੀਤੇ ਹਨ। ਲੋਕ-ਗੀਤ ਮਾਹੀਆ ਦਾ ਇਕ ਇਕ ਟੱਪਾ ਆਪਣੇ ਆਪ ਵਿੱਚ ਇਕ ਮੁਕੰਮਲ ਕਵਿਤਾ ਹੈ। ਕਵੀਸ਼ਰੀ ਦਾ ਵੀ ਆਪਣਾ ਹੀ ਰੰਗ ਹੈ।

### ਸੁਖਨ ਜਿਨ੍ਹਾਂ ਦੇ ਪੱਲੇ-7

ਇਹ ਫੀਚਰ ਨਾਮਵਰ ਗ਼ਜ਼ਲਗੋ ਸੁਭਾਸ਼ ਘਈ ਨੇ ਮੇਰੇ ਅਤੇ ਮੇਰੀ ਕਵਿਤਾ ਬਾਰੇ ਫੇਸਬੁੱਕ ਉੱਤੇ ਪੋਸਟ ਕੀਤਾ ਸੀ। ਇਹ ਇਸ ਫੀਚਰ ਦੀ ਸੱਤਵੀਂ ਲੜੀ ਹੈ। ਇਸ ਫੀਚਰ ਲਈ ਫੇਸਬੁੱਕ ਉੱਤੇ ਪਹਿਲਾਂ ਪੋਸਟ ਹੋ ਚੁੱਕੀਆਂ ਮੇਰੀਆਂ 5 ਕਵਿਤਾਵਾਂ ਦੀ ਚੋਣ ਵੀ ਸੁਭਾਸ਼ ਘਈ ਨੇ ਆਪ ਹੀ ਕੀਤੀ ਹੈ। ਇਸ ਫੀਚਰ



ਦਾ ਮੁੱਖ ਉਦੇਸ਼ ਅਜੋਕੇ ਪਾਠਕਾਂ ਨੂੰ ਆਪਣੇ ਵਿਰਸੇ ਨਾਲ ਜੋੜਨਾ ਅਤੇ ਉਨ੍ਹਾਂ ਦੀ ਜਾਣਕਾਰੀ ਵਿੱਚ ਵਾਧਾ ਕਰਨਾ ਹੈ।

### ਅੰਤਿਕਾ ਤੇ ਪੁਸਤਕ ਦਰਸ਼ਨ

"ਅੰਤਿਕਾ" ਤੇ "ਪੁਸਤਕ ਦਰਸ਼ਨ" ਮੇਰੀਆਂ ਪੁਸਤਕਾਂ ਦੇ ਸਥਾਈ ਫੀਚਰ ਹਨ। ਇਨ੍ਹਾਂ ਨੂੰ ਨਵੀਂ ਜਾਣਕਾਰੀ ਨਾਲ ਅੱਪਡੇਟ ਕਰ ਕੇ ਇਸ ਪੁਸਤਕ ਵਿੱਚ ਸ਼ਾਮਲ ਕੀਤਾ ਗਿਆ ਹੈ।

ਉਮੀਦ ਹੈ ਕਿ ਕਾਵਿ-ਪਾਠਕਾਂ ਨੂੰ ਮੇਰਾ ਇਹ ਕਾਵਿ-ਸੰਗ੍ਰਹਿ ਪਸੰਦ ਆਵੇਗਾ।

**ਰਵਿੰਦਰ ਰਵੀ**

# ਫੇਸਬੁੱਕ ਕਲਚਰ

ਸੋਸ਼ਲ ਮੀਡੀਆ ਨੇ
ਸਾਡੀ ਬੋਲੀ 'ਚ ਸੰਜਮ,
ਪ੍ਰਗਟਾਅ 'ਚ ਅਨੁਸ਼ਾਸਨ,
ਸ਼ਬਦਾਂ 'ਚ ਆਕਾਸ਼,
ਕਲਪਨਾ 'ਚ ਖੰਭ, ਪਰਬਤ, ਆਬਸ਼ਾਰ
ਤੇ ਅਰਥਾਂ 'ਚ ਸਾਗਰ ਦੀ ਗਹਿਰਾਈ ਭਰ ਦਿੱਤੀ ਹੈ !!!

ਫੇਸਬੁੱਕ ਦੇ ਵੇਖੇ ਅਵੇਖੇ
ਮਿੱਤਰਾਂ ਤਕ ਪਹੁੰਚਣ ਲਈ,
ਫੇਸਬੁੱਕ ਦੀ ਕਲਚਰ ਨੇ,
ਜ਼ਿੰਦਗੀ ਕੀ ਦੀ ਕੀ ਕਰ ਦਿੱਤੀ ਹੈ !!!

## ਰੁਸ਼ਨਾਈ

ਵਾਣੀ ਦੇ ਵਣ 'ਚੋਂ ਭੱਜ ਚੱਲੀਏ,
ਮੌਨਾਂ ਦੀ ਸ਼ਰਨਾਈ।
ਅੰਦਰ ਵਲ ਨੂੰ ਮੋੜੀਏ ਨਜ਼ਰਾਂ,
ਅੰਦਰ ਹੀ ਰੁਸ਼ਨਾਈ।

ਇਹ ਰੁਸ਼ਨਾਈ ਪੁਸਤਕ ਵਰਗੀ,
ਅੱਖਰ, ਅੱਖਰ ਅਪਣਾ।
ਆਪੇ ਦੀ ਸਿੱਧ ਪੁੱਠ ਨੂੰ ਤੱਕਣਾ,
ਆਪਣਾ ਆਪਾ ਜਪਣਾ !!!



## ਸਿਰਜਣਾ

ਸ਼ੋਰ ਦੀ ਭਾਸ਼ਾ ਵਿੱਚੋਂ ਲੰਘੇ,
ਚੁੱਪ ਦੀ ਭਾਸ਼ਾ ਸਹਿ ਗਏ।
ਆਪਣੇ ਜੇਡੀ ਕਥਦੇ ਕਥਦੇ,
ਬ੍ਰਹਮੰਡ ਜੇਡੀ ਕਹਿ ਗਏ !!!

## ਸੂਰਜ ਤੇ ਸ਼ਬਦ

ਆਪਣੀ ਹਸਤੀ ਨੂਰ ਬਣਾ ਕੇ,
ਸੂਰਜ ਨੂੰ ਚਿਪਕਾ ਦਿੱਤੀ ਹੈ।
ਸ਼ਬਦਾਂ ਦੀ ਰਚਨਾ ਦੇ ਦੁਆਲੇ,
ਧਰਤੀ ਘੁੰਮਣ ਲਾ ਦਿੱਤੀ ਹੈ।



## ਪੱਤਰ ਤੇ ਦਰਿਆ

ਪੱਤਾ, ਪੱਤਾ ਬਿਰਖ
ਪਾਣੀਏਂ ਕਿਰੇ ਪਿਆ।
ਹਰ ਪੱਤਰ ਦਾ
ਆਪੋ ਆਪਣਾ ਹੈ ਦਰਿਆ !!!

## ਚਿੰਤਨ

ਜਿੰਨੀ ਸਮਝ, ਓਨਾ ਹੀ ਚਾਨਣ,
ਬਾਕੀ ਸਭ ਅਨ੍ਹੇਰਾ !
ਏਥੋਂ ਚੜ੍ਹ, ਏਥੇ ਹੀ ਡੁੱਬਦਾ,
ਸੂਰਜ ਤੇਰਾ ਮੇਰਾ !!!



## ਕਿੱਥੇ ਤੁਰ ਗਿਓਂ ਬੁੱਲ੍ਹਿਆ ?

ਆਪਣੀਆਂ ਨਜ਼ਰਾਂ ਦੇ ਵਿੱਚੋਂ,
ਸਾਰਾ ਬ੍ਰਹਮੰਡ ਡੁੱਲ੍ਹਿਆ।
ਸ਼ੀਸ਼ੇ ਉੱਤੇ ਦਸਤਕ ਦਿੱਤੀ,
ਮਨ ਦਾ ਬੂਹਾ ਖੁੱਲ੍ਹਿਆ।
ਮਨ ਹੀ ਕਰਤਾ, ਮਨ ਕਰਤਾਰੀ,
ਮਨ ਹੀ ਸ਼ਬਦ, ਅਰਥ ਵਿੱਚ ਫੁੱਲਿਆ।
ਆਪਣੀ ਮਹਿਕ ਹੀ ਚਾਰ ਚੁਫੇਰੇ,
ਕਿੱਥੇ ਤੁਰ ਗਿਓਂ ਬੁੱਲ੍ਹਿਆ ?

## ਉਡੀਕ

ਸਵੇਰ ਤੋਂ ਕੋਈ ਨਹੀਂ ਆਇਆ !

ਪੰਛੀ ਆਇਆ ਸੀ–

ਟਹਿਣਾਂ ਵਿਚ ਖਲਬਲੀ,
ਫੁੱਲਾਂ ਵਿਚ ਹਲਚਲ,
ਮਹਿਕ,
ਸਾਹਾਂ ਵਿਚ,
ਹਵਾ ਵਿਚ–

ਜ਼ਿੰਦਗੀ,
ਹੁਣੇ, ਹੁਣੇ ਆਈ ਸੀ,
ਹੁਣੇ, ਹੁਣੇ ਗਈ ਹੈ !!!

ਨਜ਼ਰ ...
ਅਜੇ ਵੀ,
ਖੁੱਲ੍ਹੇ ਦਰਾਂ ਦੇ ਵਲ ਵੇਖਦੀ।

ਸਵੇਰ ਤੋਂ ਕੋਈ ਨਹੀਂ ਆਇਆ !!!



## ਛੂਹ ਦੀ ਭਾਸ਼ਾ

ਤੇਰਾ ਛੂਹਣਾ ਹੀ, ਮੇਰੇ ਲਈ,
ਤੇਰੇ ਬੋਲ ਹਨ !
ਬਾਕੀ ਤਾਂ ਬੇਅਰਥ ਜੀਵਨ ਹੈ,
ਸ਼ਬਦ ਹਨ, ਸ਼ੋਰ ਹੈ !!!

ਤੂੰ ਖਾਮੋਸ਼ ਰਹਿਕੇ ਹੀ,
ਮੇਰੀਆਂ ਅੱਖਾਂ ਵਿੱਚ ਵੇਖਿਆ ਕਰ,
ਛੁਹਿਆ ਕਰ !
ਮੁਹੱਬਤ,
ਸ਼ਬਦਾਂ ਦੀ ਮੁਹਤਾਜ ਨਹੀਂ ਹੁੰਦੀ !!!

## ਫੇਸਬੁੱਕ ਜੋਗੀ

ਫੇਸਬੁੱਕ ਦਾ ਇਸ਼ਕ ਅਨੋਖਾ,
ਬੁੱਢੜਾ ਵੀ ਰਾਂਝਾ ਬਣ ਜਾਵੇ।
ਸੁੰਦਰਤਾ ਜਦ ਸਿਰ ਚੜ੍ਹ ਬੋਲੇ,
ਧੀ ਵਰਗੀ, ਮਹਿਬੂਬ ਬਣਾਵੇ।
ਟਿਪਣੀ ਵਿੱਚ 'ਭੈਣ ਜੀ' ਆਖੇ,
ਕਲਪਨਾ ਦੇ ਵਿੱਚ ਸੇਜ ਹੰਢਾਵੇ।

ਬਹੁ-ਅਰਥੇ ਸ਼ਬਦਾਂ ਦੀ ਵਰਤੋਂ,
ਫੁੱਲ ਵਿੱਚ ਗੰਦੀ ਨਜ਼ਰ ਛੁਪਾਵੇ।
ਇਸ ਜੋਗੀ ਦਾ ਕੈਸਾ ਜੋਗ ?
ਤਸਵੀਰਾਂ ਨਾਲ ਨੇਤਰ-ਭੋਗ !!!



## ਨਵਾਂ ਜਨਮ

ਫੇਸਬੁੱਕ ਦੀਆਂ ਸੁੰਦਰ ਨਾਰਾਂ,
ਤਸਵੀਰਾਂ ਵਿੱਚ ਜਿਵੇਂ ਬਹਾਰਾਂ !
ਮਹਿਕ, ਸੁੰਦਰਤਾ ਚਾਰ ਚੁਫੇਰੇ,
ਖੜਕਦੀਆਂ ਹਰ ਦਿਲ ਵਿੱਚ ਤਾਰਾਂ।

ਗੁਲਸ਼ਨ ਹੁਸਨ ਦੇ ਚਾਰ ਚੁਫੇਰੇ,
ਛਿਣ, ਛਿਣ ਹੁਸਨ, ਇਸ਼ਕ ਦੀਆਂ ਮਾਰਾਂ।

ਜੀ ਕਰਦਾ ਕਿ ...
ਹੰਢੀ ਦੇਹ ਲਾਹ, ਜਿਸਮ ਨਵੇਂ ਵਿੱਚ,
ਜਨਮ ਨਵਾਂ ਮੈਂ ਅੱਜ ਕੋਈ ਧਾਰਾਂ !!!

## ਤੁਰਦੀ ਫਿਰਦੀ ਪੇਂਟਿੰਗ

ਨੰਗਾ ਪੈਦਾ ਹੋਇਆ ਇਨਸਾਨ,
ਬਾਲਗ਼ ਹੋ ਗਿਆ ਹੈ !
ਪਾਰਦਰਸ਼ੀ ਵੇਸ ਹੇਠ
ਜੁ ਕੱਜਣਾ ਸੀ,
ਉਸ ਉੱਤੇ,
ਵੱਖਰੇ ਰੰਗ ਦਾ ਪੇਂਟ ਕਰ ਦਿੱਤਾ ਗਿਆ ਹੈ।
ਬਾਕੀ ਦਾ ਬਦਨ, ਬਾਦਾਮੀ ਜਾਂ ਨੰਗਾ ਹੈ।
ਅਪਰਿਭਾਸ਼ਤ ਗੋਦਨਿਆਂ ਦਾ,
ਬੇਹੰਗਮ ਪ੍ਰਦਰਸ਼ਨ ਵੀ ਹੈ-
ਨੱਕ, ਜੀਭ, ਕੰਨ ਤੇ ਗੁਪਤ-ਅੰਗ
ਵਾਲੀਆਂ ਵਿੱਚ ਪਰੁੱਤੇ ਹਨ।
ਫੈਸ਼ਨ ਜਾਗ ਰਹੇ,
ਲੋਕ ਸੁੱਤੇ ਹਨ !!!



## ਪਲਕ ਹੇਠ ਸੂਰਜ

ਬੂਟੇ ਨੇ ਹਵਾ ਵਿਚ
ਫੁੱਲ ਲਿਖ ਦਿੱਤਾ।
ਫੁੱਲ ਨੇ ਹਵਾ ਨੂੰ
ਮਹਿਕ ਕਰ ਦਿੱਤਾ।

ਨਜ਼ਰ ਕਦੇ
ਦਿਨ ਵੇਖਦੀ ਹੈ
ਕਦੇ ਰਾਤ !

ਹਰ ਪਲਕ ਹੇਠ
ਆਪੋ ਆਪਣਾ ਸੂਰਜ !

## ਦੁਭਾਸ਼ੀਆ

ਫੁੱਲ ਨੂੰ
ਅੱਖਾਂ ਪੜ੍ਹਦੀਆਂ ਹਨ
ਮਹਿਕ ਨੂੰ ਨੱਕ
ਸੰਗੀਤ ਨੂੰ ਕੰਨ
ਜੀਭ ਸੁਆਦ ਨੂੰ
ਤੇ ਕਾਮ ਨੂੰ ਸਪਰਸ਼ !

ਭਾਸ਼ਾ ਤਾਂ
ਦੁਭਾਸ਼ੀਏ ਵਾਂਗ ਹੈ
ਮਨੁੱਖ ਤੇ ਅਨੁਭਵ ਵਿਚਕਾਰ—
ਹਰ ਦੇਸ਼, ਹਰ ਬੋਲੀ ਵਿਚ—
ਭਾਵਾਂ, ਅਰਥਾਂ ਦਾ
ਸੰਚਾਰ ਕਰਦੀ !



## ਸੁਕੜ ਰਿਹਾ ਆਸਮਾਨ

ਪੰਛੀ ਆਇਆ ਸੀ,
ਉੱਡ ਗਿਆ ਹੈ !!!
ਟੁੱਟਾ ਖੰਭ ਅਜੇ ਵੀ
ਨਜ਼ਰ ਨੂੰ ਚਿਪਕਿਆ ਹੈ !
ਖੰਭ ਤੋਂ ਪਰਾਂਹ
ਨਜ਼ਰ ਕੁਝ ਵੇਖ ਨਹੀਂ ਸਕਦੀ !
ਮੁਰਦਾ ਖੰਭ ’ਚੋਂ
ਆਸਮਾਨ ਨਜ਼ਰ ਨਹੀਂ ਆਉਂਦੇ,
ਨਾ ਸੱਤ ਰੰਗੀਆਂ, ਨਾ ਉਡਾਰੀ !
ਸੁਫਨਿਆਂ ਦੇ ਖੰਭ ਡਿਗ ਰਹੇ,
ਮੇਰਾ ਆਸਮਾਨ ਸੁਕੜ ਰਿਹਾ ਹੈ।

## ਐਨਕਾਂ ਨਾਲੋਂ ਟੁੱਟੀ ਨਜ਼ਰ

ਬ੍ਰਹਮ ਬੇਅਰਥ ਹੋ ਗਿਆ ਹੈ
ਤੇ ਉਸਦਾ ਬ੍ਰਹਮੰਡ
ਅੱਖਾਂ ’ਚ ਸੁਕੜ ਰਿਹਾ ਹੈ !
ਨਾ ਬਹੁਤਾ ਦੂਰ ਨਜ਼ਰ ਆਉਂਦਾ ਹੈ, ਹੁਣ
ਨਾ ਬਹੁਤਾ ਨੇੜੇ—
ਐਨਕਾਂ ਨਾਲੋਂ ਟੁੱਟੀ ਨਜ਼ਰ,
ਅੰਦਰ ਵਲਾਂ ਵੇਖਦੀ ਹੈ :
ਏਥੋਂ ਹੀ ਸ਼ੁਰੂ ਹੋਇਆ ਸੀ
ਸਭ ਕੁਝ, ਕਦੇ—
ਏਥੇ ਹੀ ਸਿਮਟ ਰਿਹਾ ਹੈ !
ਸੂਰਜ,
ਨਿੱਕੇ, ਨਿੱਕੇ ਤਾਰਿਆਂ
ਵਿਚ ਟੁੱਟ ਗਿਆ ਹੈ।
ਅਨ੍ਹੇਰਾ ਫੈਲ ਰਿਹਾ,
ਸਮਾਂ ਰੁਕ ਗਿਆ ਹੈ।



## ਕਾਗ਼ਜ਼ ਦੀ ਬੇੜੀ

ਕਾਗ਼ਜ਼ ਦੀ ਬੇੜੀ ਬਣਾ ਕੇ
ਉਸਨੂੰ ਬਾਦਬਾਨ ਲਗਾ ਦਿੱਤੇ ਹਨ।
ਜਿੱਥੇ, ਜਿੱਥੇ,
ਜਿਸ, ਜਿਸ ਨੇ ਜਾਣਾ ਸੀ,
ਸਭ ਪੁਚਾ ਦਿੱਤੇ ਹਨ।
ਬੇੜੀਆਂ ਦੀ ਮੰਜ਼ਲ
ਨਗਰ ਤੇ ਗਿਰਾਂ ਨਹੀਂ,
ਮੁਸਾਫ਼ਰ ਹੀ ਹੁੰਦੇ ਹਨ ...
ਮੁਸਾਫ਼ਰ
ਦਰ
ਮੁਸਾਫ਼ਰ ...

## ਮੁਹੱਬਤ-ਮੁਖੀ

ਖ਼ਿਤਿਜ 'ਤੇ ਫੁੱਲ ਹੀ ਫੁੱਲ ਹਨ
ਪੱਤੀਆਂ 'ਤੇ ਤ੍ਰੇਲ ਦੇ ਕਤਰੇ
ਇਨ੍ਹਾਂ ਦੇ ਨਾਲ ਹੀ
ਪ੍ਰਕਾਸ਼ ਹੈ, ਸਹਿਵਾਸ ਵਿਚ
ਸੂਰਜ ਦੀ ਹਲਕੀ ਰੌਸ਼ਨੀ
ਧੁੰਦ ਛਟ ਰਹੀ
ਮੁਹੱਬਤ ਤੋਂ ਮੁਹੱਬਤ ਤਕ ਜਾਂਦੀ ਹੈ ਨਜ਼ਰ
ਰੌਸ਼ਨੀ ਤੋਂ ਰੌਸ਼ਨੀ ਤਕ ਸਫ਼ਰ ਵਾਂਗ
ਇੱਕੋ ਰਾਗਨੀ 'ਚ ਬੱਝੇ ਜਾਪਦੇ
ਪੰਖੀ, ਪੰਖ ਤੇ ਆਕਾਸ਼ ...
...
...
ਇਹ ਉਹ ਛਿਣ ਹਨ
ਜਿਨ੍ਹਾਂ 'ਚ ਸਮਾਂ
ਨਾ ਤੁਰੇ, ਨਾ ਰੁਕੇ ...
ਬੱਸ ਫੈਲ ਜਾਂਦਾ ਹੈ !!!



## ਸ਼ਬਦ ਦੀ ਵਾਪਸੀ

ਸ਼ਬਦੋਂ ਪਾਰ ਜਾ ਕੇ
ਸ਼ਬਦ ਵਿਚ
ਪਰਤ ਆਇਆ ਹਾਂ !
"ਮੌਤ" ਵੀ ਇਕ "ਸ਼ਬਦ" ਹੈ,
"ਜ਼ਿੰਦਗੀ" ਦੇ
ਸਮਾਨੰਤਰ ਚੱਲਦਾ !
ਦਰਿਆ ਜਦੋਂ
ਰੁਖ ਪਲਟ ਲੈਣ,
ਤਾਂ ਪੂਰਵਲੇ ਕੰਢਿਆਂ ਵਿਚ,
ਕੇਵਲ ਰੇਤ ਬਚਦੀ ਹੈ !
ਪਾਣੀ ਤੇ ਰੇਤ ਦਾ
ਇਕ ਦੂਜੇ ਵਿਚ
ਭਿੱਜ ਕੇ ਚੱਲਣਾ ਹੀ ਜ਼ਿੰਦਗੀ ਹੈ—
... ਤੇ ਜਿੱਥੋਂ
ਇਹ ਨਿੱਖੜਦੇ ਹਨ,
ਉੱਥੋਂ ਮੌਤ ਸ਼ੁਰੂ ਹੁੰਦੀ ਹੈ !

## ਬੇ-ਘਰੇ

1.
ਬੇ-ਘਰੇ ਸਰਕਾਰੀ ਭੱਤੇ 'ਤੇ ਪਲਦੇ ਹਨ।
ਬਹੁਤਾ ਸਫ਼ਰ ਕਰਦੇ, ਘੱਟ ਚੱਲਦੇ ਹਨ।
ਭੰਗ ਦੀਆਂ ਸਿਗਰਟਾਂ, ਨਸ਼ੀਲੇ ਟੀਕੇ ...
ਜੀਵਨ ਦੇ ਮੰਚ ਉੱਤੇ, ਹਰ ਸਮੇਂ,
ਮੌਤ ਦਾ ਗੀਤ ਗਾਉਂਦੇ ਹਨ !!!

2.
ਪਾਰਕ ਵਿੱਚ ਤੰਬੂਆਂ ਦਾ ਸ਼ਹਿਰ ਵਸਾਇਆ ਹੈ,
ਚਾਰ ਚੁਫੇਰੇ,
ਇਨ੍ਹਾਂ ਦੀ ਆਪਣੀ ਗੰਦਗੀ ਦਾ ਹੀ ਸਾਇਆ ਹੈ।
ਇਕ ਦੂਜੇ ਤੋਂ, ਸਭ ਤੋਂ ਬੇਗਾਨੇ ਹੋ ਗਏ,
ਆਪਣੀ ਤੋਰ 'ਚ ਹੀ ਜਿਵੇਂ,
ਆਪੇ ਖੜੋ ਗਏ !!!

3.
ਇਨ੍ਹਾਂ ਦਾ ਦਿਨ ਨਸ਼ੇ ਨਾਲ ਚੜ੍ਹਦਾ ਹੈ,
ਛਿਣ ਦੀ ਛਿਣ
ਤੇ ਫੇਰ ਲੰਮੀਂ ਰਾਤ ਹੁੰਦੀ ਹੈ।
ਰਿਸ਼ਤਿਆਂ ਤੋਂ ਆਜ਼ਾਦ ਪੰਛੀ ਦੀ,
ਆਪਣੀ ਉਡਾਣ, ਆਪਣੀ ਹੀ ਬਾਤ ਹੁੰਦੀ ਹੈ !!!



## ਅੱਜ ਦੀ ਰਾਮਾਇਣ ਦੇ ਕਿਰਦਾਰ

ਸ਼ਾਦੀ ਤੋਂ ਪਹਿਲਾਂ ਸੰਭੋਗ,
ਵਿਆਹ ਤੋਂ ਬਾਅਦ ਬਣਵਾਸ !!!

ਅੱਜ ਦੇ ਰਾਵਣ,
ਲਕਸ਼ਮਣ ਤੇ ਸਰੂਪਨਖਾ,
ਸਿਰਫ ਕਿਰਦਾਰ ਹਨ-
ਰਾਮ ਤੇ ਸੀਤਾ ਦੀ,
ਰਾਮਾਇਣ ਨਹੀਂ ਲਿਖ ਸਕਦੇ !!!

## ਬਿਖਰੇ ਹੋਏ ਮਾਨਵ

ਕਚਹਿਰੀ : ਰੰਗ-ਤਮਾਸ਼ਾ,
ਵਕੀਲ ਤੇ ਮੁਨਸਫ : ਅਭਿਨੇਤਾ !
ਖਪਤ-ਕਲਚਰ ਵਿੱਚ,
ਇਨਸਾਫ ਵੀ ਵਿਕਾਊ !!!

ਨੇਤਾ : ਕੰਜਰੀ-ਹਾਸਾ,
ਸਾਧਾਂ ਵਾਂਗੂੰ,
ਸਭ ਨੂੰ ਪੁੱਤਰ ਵੰਡਣ !!!

ਮਰਦ : ਖੱਸੀ,
ਔਰਤ : ਬਾਂਝ,
ਜਨਤਾ,
ਇਨਕਲਾਬ ਪੈਦਾ ਕਰਨ ਦੇ ਕਾਬਿਲ ਨਹੀਂ !!!
ਇਹ ਜੀਵਨ ਦਾ ਸੱਚ, ਕਿ
ਬਾਲੀਵੁੱਡ ਦੀ ਕੋਈ ਫਿਲਮ ਚੱਲ ਰਹੀ ???

ਜੀਵਨ ਦੇ ਸੱਚ ਵਿੱਚ,
ਮਾਨਵ ਬਿਖਰ ਗਿਆ ਹੈ !!!



## ਉਦਾਸੀ

ਸੁਗੰਧ ਹੁੰਦਿਆਂ ਵੀ, ਅਹਿਸਾਸ ਨਹੀਂ !
ਰੰਗ ਹੁੰਦਿਆਂ ਵੀ, ਰੰਗ ਨਜ਼ਰ ਨਹੀਂ ਆਉਂਦੇ !

ਟਹਿਣੀ ਅਤੇ ਪੰਛੀ, ਇਕ ਦੂਜੇ ਤੋਂ,
ਟੁੱਟ ਗਏ ਹਨ-

ਚੇਤਨਾ 'ਚ ਅਰਥਾਂ ਦਾ ਸ਼ੋਰ ਹੈ,
ਫਿਰ ਵੀ ਕਾਗ਼ਜ਼ ਕੋਰਾ ਕਿਉਂ ???
ਅੰਦਰ ਦਾ ਸੰਗੀਤ, ਅੰਦਰ ਹੀ ਦਫ਼ਨ,
ਉਦਾਸੀ ਬੜੀ ਹੈ !!!

# ਨਿਸ਼ਬਦ ਆਨੰਦ

ਤਨ ਮਨ ਅਭੇਦ ਹੋ ਗਏ–
ਦੋ ਜਣੇ,
ਇਕ ਦੂਜੇ ਵਲ ਵੇਖਦੇ ਵੇਖਦੇ,
ਇਕ ਹੋ ਗਏ !

ਹੁਣ,
ਪਤਾ ਨਹੀਂ ਚੱਲ ਰਿਹਾ,
ਕਿੱਥੋਂ ਫੁੱਲ ਸ਼ੁਰੂ ਹੁੰਦਾ ਹੈ ?
ਕਿੱਥੋਂ ਮਹਿਕ ?

ਪਿਆਰ :
ਇਕ ਨਿਸ਼ਬਦ ਆਨੰਦ !!!



# ਨਵੇਂ ਖ਼ੁਦਾ

ਪਤਨੀ ਜਾਂ ਪ੍ਰੇਮਿਕਾ ਦੀ
ਅੰਗ–ਛੁਹ ਲਈ,
ਮਰਦ ਸਾਰਾ ਦਿਨ ਮੁਸ਼ੱਕਤ
ਕਰ ਸਕਦਾ ਹੈ,
ਅੱਖਾਂ ਵਿੱਚ ਰੋਮਾਂਟਕ ਸ਼ਾਮ ਦੇ,
ਸੁਫਨੇ ਸਜਾ ਕੇ।

ਅੰਗ–ਛੁਹ ਦੀ ਗਹਿਰਾਈ ਤੋਂ ਹੀ,
ਕਦੇ ਜੀਵਨ ਆਰੰਭ ਹੋਇਆ ਸੀ–
ਆਦਮ ਤੇ ਹੱਵਾ, ਖ਼ੁਦਾ ਤੋਂ ਬਾਗ਼ੀ ਹੋ,
ਨਵੇਂ ਖ਼ੁਦਾ ਬਣ ਗਏ ਸਨ !!!

## ਉਬਾਸੀ ਤੇ ਉਦਾਸੀ

ਆਪਣੇ ਆਪ ਨੂੰ ਪੜ੍ਹਦੇ, ਪੜ੍ਹਦੇ,
ਅਸੀਂ ਉਬਾਸੀ ਤੇ ਉਦਾਸੀ ਦੇ,
ਰਿਸ਼ਤੇ ਵਿੱਚ ਉਲਝ ਗਏ।

ਨਾ ਖਿੜਕੀ ਬਣੇ, ਨਾ ਦੀਵਾਰ,
ਸਾਡੇ ਸਭ ਪ੍ਰਤੀਕ,
ਸਾਡੇ ਹੀ ਸ਼ੀਸ਼ੇ ਵਿੱਚ,
ਟੁੱਟ, ਤਿੜਕ ਗਏ।

ਨੀਂਦ ਵੀ ਨਹੀਂ ਆਉਂਦੀ,
ਸੁਫਨੇ ਕਿੱਧਰ ਗਏ ???



## ਮਨੁੱਖਹੀਣਤਾ ਵਲ ਵਧਦੇ ਕਦਮ

ਪਹਿਲਾਂ ਭੂਕੰਪ ਤੇ ਫੇਰ ਸੁਨਾਮੀਂ,
ਆਪਣੇ ਅੰਦਰ,
ਕਿੰਨਾਂ ਕੁਝ ਵਾਪਰ ਜਾਂਦਾ ਹੈ—
ਸੂਰਜ ਫੇਰ ਵੀ ਸੂਰਜ ਰਹਿੰਦਾ ਹੈ
ਤੇ ਧਰਤੀ, ਧਰਤੀ।

ਆਪਣੇ ਆਪ ਤੋਂ ਟੁੱਟਿਆ,
ਮਨੁੱਖ, ਪਰ
ਮਨੁੱਖ ਨਹੀਂ ਰਹਿੰਦਾ !!!

## ਤ੍ਰੇੜਾਂ

ਵਿੰਗੇ ਟੇਢੇ ਰਾਹਾਂ 'ਤੇ
ਤੁਰਦਿਆਂ, ਸਾਰੀ ਉਮਰ-
ਆਪਣੇ ਪਿੱਛੇ, ਪਿੱਛੇ
ਮੈਂ ਤੇਰੀ ਪੈਰ-ਚਾਪ
ਸੁਣਦਾ ਰਿਹਾ ਹਾਂ, ਵੇਖਦਾ
ਖਿਤਿਜ 'ਤੇ ਤੇਰਾ ਚਿਹਰਾ !

ਧਰਤੀ, ਆਸਮਾਨ ਦੇ
ਮੇਲ ਦੀ ਉਡੀਕ ਵਿੱਚ-
ਤੂੰ ਹੀ ਟੁੱਟ ਗਈ ਹੈਂ ?

ਜਾਂ ਫਿਰ-

ਮੇਰੀ ਨਜ਼ਰ ਵਿੱਚ ਤ੍ਰੇੜਾਂ ਹਨ ???



## ਸਾਗਰ ਦੀ ਰੁੱਤ

ਗਿੱਟੇ ਗਿੱਟੇ ਪਾਣੀ ਵਿੱਚ ਵੀ
ਗਹਿਰਾਈ ਹੈ !
ਅੱਜ ਮੇਰੀ ਸੋਚ ਵਿੱਚ,
ਸਾਗਰ ਦੀ ਰੁੱਤ ਆਈ ਹੈ !

## ਤਿੜਕੇ ਹੋਏ ਸ਼ੀਸ਼ੇ

ਨਾ ਪਿੰਡ ਹੀ ਬਣੇ ਨਾ ਬ੍ਰਹਮੰਡ !
ਸਵੈ ਤੇ ਪਰ ਵਿੱਚ ਵੰਡੇ,
ਸ਼ੀਸ਼ੇ ਤਿੜਕ ਗਏ !!!



## ਨਿਰ-ਅਰਥ ਜੀਵਨ

ਅਰਥਾਂ ਲਈ ਸ਼ਬਦ ਛੋਟੇ ਸਨ,
ਸ਼ਬਦਾਂ ਲਈ ਮੈਂ !
ਨਾ ਸ਼ਬਦ ਲੱਭੇ, ਨਾ ਬਣੇ,
ਨਿਰ-ਅਰਥ ਬੀਤ ਰਹੀ ਹੈ !!!

## ਲਗਾਤਾਰ ਆਤਮ-ਹੱਤਿਆ

ਰੁੱਖ ਵਾਂਗ ਹੀ,
ਮਨੁੱਖ ਦੇ ਵੀ ਅਨੇਕ ਮੌਸਮ ਹੁੰਦੇ ਹਨ।
ਬੀ ਤੋਂ ਜੰਮਣਾ, ਵਿਗਸਣਾ-
ਰੰਗਦਾਰ ਪੱਤਿਆਂ ਵਿਚਕਾਰ,
ਫੁੱਲਣਾ, ਫਲਣਾ
ਤੇ ਫਿਰ,
ਪੱਤਝੜ-
ਪੱਤਿਆਂ ਦਾ ਲਾਲ, ਪੀਲਾ ਹੋ ਝੜਨਾ
ਤੇ ਰੁੱਖ ਦਾ ਰੁੰਡ ਮੁੰਡ ਹੋ ਜਾਣਾ।

ਸੋਚ ਕਈ ਵਾਰ,
ਰੁੱਖ ਦੇ ਕੇਵਲ ਏਸ ਬਿੰਬ ਵਿੱਚ ਹੀ,
ਰੁਕ ਜਾਂਦੀ ਹੈ,
ਆਤਮ-ਹੱਤਿਆ ਵਾਂਗ !

ਆਉਣ ਵਾਲੇ ਮੌਸਮਾਂ ਦੇ
ਨਿਰੰਤਰ ਚੱਕਰ ਨੂੰ ਨਹੀਂ ਵੇਖਦੀ-
ਟੁੱਟ ਜਾਂਦੀ ਹੈ ਆਪਣੇ ਆਪ ਤੋਂ,
ਸਭ ਤੋਂ !!!
ਮਨੁੱਖ,
ਆਤਮ-ਹੱਤਿਆ ਜਿਊਂਦਾ ਹੈ ਲਗਾਤਾਰ !!!



## ਇਕਲਾਪੇ ਦਾ ਸਫਰ

ਇਕਲਾਪੇ ਵਿੱਚ
ਸਫਰ ਕਰਦਿਆਂ,
ਜਦ ਤੂੰ,
ਬਹੁਤ ਯਾਦ ਆਉਂਦੀ ਹੈਂ, ਤਾਂ
ਇਕ ਤਾਰਾ
ਹੋਰ ਟੁੱਟ ਜਾਂਦਾ ਹੈ।

ਪਲਕ ਝਪਕ ਦੇ
ਲਿਸ਼ਕਾਰੇ ਤੋਂ ਬਾਅਦ-
ਅਨ੍ਹੇਰਾ ਹੋਰ ਸੰਘਣਾ ਹੋ ਜਾਂਦਾ,
ਹਰ ਕਦਮ ਰੁਕ ਜਾਂਦਾ ਹੈ !!!

## ਅੱਜ ਦੀ ਨਾਰੀ

ਖਿੜਕੀਆਂ ਖੁੱਲ੍ਹੀਆਂ,
ਦਰਵਾਜ਼ੇ ਚੌਪਟ,
ਕੰਧਾਂ [1]ਪਾਰਦਰਸ਼ੀ !!!

ਕੱਜਣ ਤੇ ਨਗਨ ਵਿੱਚ ਉਲਝੀ,
ਅੱਜ ਦੀ ਨਾਰੀ ਕਿੱਧਰ ਜਾ ਰਹੀ ਹੈ ???

1. ਪਾਰਦਰਸ਼ੀ : See-through



## ਬ੍ਰਹਮ-ਗਿਆਨੀ

ਸ਼ਬਦ-ਸ਼ੋਰ ਵਿੱਚ ਘਿਰ ਗਈ ਜਾਪੇ,
ਬੇਬਸ, ਮਾਨਵ-ਬਾਣੀ !
ਚੁੱਪ ਦੀ ਭਾਸ਼ਾ ਸਮਝੇ, ਸਿਰਜੇ
ਕੋਈ ਕੋਈ ਬ੍ਰਹਮ-ਗਿਆਨੀ !!!

## ਇਕਲਾਪਾ

ਟੱਬਰ ਦੇ ਵਿੱਚ ਕੱਲੇ ਬੈਠੇ,
ਆਪਣੇ ਅੰਦਰ ਵੀ ਸੰਨਾਟਾ।
ਭੀੜ ਦੇ ਵਣ ਵਿੱਚ ਘਿਰਿਆ ਮਾਨਵ,
ਭੋਗ ਰਿਹਾ ਇਕਲਾਪਾ !!!



## ਚਿਹਰਿਆਂ ਦਾ ਚੱਕ੍ਰਵਯੂਹ

ਔਰਤ ਇਕ ਹੀ ਹੁੰਦੀ ਹੈ,
ਚਿਹਰੇ ਅਨੇਕ !!!

ਮੈਂ ਚਿਹਰਿਆਂ ਦੇ
ਚੱਕ੍ਰਵਯੂਹ ਵਿੱਚ
ਘਿਰ ਗਿਆ ਹਾਂ–
ਮੇਰੀ ਮਹਿਬੂਬ ਕਿੱਥੇ ਹੈ ???

## ਟਰੈਫਿਕ ਲਾਈਟਾਂ ਤੇ ਮੈਂ

ਮੇਰੀ ਜ਼ਿੰਦਗੀ ਵਿੱਚ,
ਹਿੰਦੋਸਤਾਨ ਦੋ ਵਾਰ ਮਰਿਆ ਹੈ :
ਪਹਿਲਾਂ ਪਿਓ ਦੀ ਮੌਤ ਨਾਲ
ਤੇ ਫੇਰ ਮਾਂ ਦੀ ਮੌਤ ਨਾਲ।

ਮਿੱਤਰ, ਭੈਣ, ਭਾਈ ਵੀ,
ਏਥੋਂ ਉੱਜੜ ਕੇ,
ਹੋਰ ਦੇਸ਼ਾਂ, ਹੋਰ ਸ਼ਹਿਰਾਂ ਵਿੱਚ ਜਾ ਵੱਸੇ ਹਨ ...
ਤੇ ਕੁਝ ਸਮੇਂ ਤੋਂ ਪਹਿਲਾਂ ਹੀ ਬੀਤ ਗਏ !!!

ਏਥੇ ਵੀ ਆਲੇ ਦੁਆਲੇ ਸੰਘਣਾਂ ਵਣ ਹੈ,
ਪਰ ਇਕ ਰੁੱਖ ਵਾਂਗ, ਮੈਂ ਕੱਲਾ ਹਾਂ।
ਬਹੁਤ ਦੇਰ ਤੋਂ,
ਚੌਕ ਦੀਆਂ ਟਰੈਫਿਕ ਲਾਈਟਾਂ ਨੂੰ ਵੇਖ ਰਿਹਾ ਹਾਂ :
ਵਾਹਣ, ਲੋਕ,
ਭੱਜੇ ਜਾ ਰਹੇ ਹਨ ...
ਪਰ ਮੈਂ ਰੁਕ ਗਿਆ ਹਾਂ !!!



## ਵਿਅਕਤੀਹੀਣਤਾ

ਸੱਤ ਰੰਗੀ ਪੀਂਘ ਤੇ ਆਕਾਸ਼–
ਖੰਭਾਂ ਦੀ ਫੜਫੜਾਹਟ,
ਸਿਰ ਨਾਲੋਂ ਧੜ ਅਲੱਗ !

ਆਪਣਾ ਆਪ ਬਨਣ ਲਈ,
ਮੇਰੇ ਅੰਦਰ ਤੇ ਬਾਹਰ,
ਇਹ ਕੌਣ ਮਰ ਰਿਹਾ ਹੈ ???

## ਅਰਥ-ਹੀਣ ਸੁੰਦਰਤਾ

ਉਹ, ਇਕ
ਫੁੱਲ ਤੋੜਕੇ ਤੁਰ ਗਿਆ,
[1]ਸਹੇ ਤੋਂ ਹੀ ਬਣ ਗਿਆ,
[2]ਪਹਿਆ ਜਿਹਾ !!!

ਬਾਗ਼,
ਵੀਰਾਨ ਹੋ ਗਿਆ !!!

ਟੁੱਟ, ਬਿਖਰ-
ਅਰਥ-ਹੀਣ ਸੁੰਦਰਤਾ !!!

1. ਸਹੇ ਤੋਂ : ਖਰਗੋਸ਼ ਤੋਂ
2. ਪਹਿਆ : ਰਸਤਾ



## ਯਾਦ

ਕਣੀਆਂ ਦੇ ਨਾਲ ਭਿੱਜੀ ਭਿੱਜੀ,
ਪੌਣ ਇਹ ਕਿੱਥੋਂ ਆਈ ਹੈ ?
ਫੁੱਲ-ਪੱਤੀਆਂ 'ਤੇ ਚਹਿਕਣ ਕਤਰੇ,
ਹਰ ਪੱਤੀ ਤ੍ਰਿਹਾਈ ਹੈ।

ਸੱਤਰੰਗੀਆਂ ਨੇ ਅਰਸ਼ਾਂ ਉੱਤੋਂ,
ਕੈਸੀ ਛਹਿਬਰ ਲਾਈ ਹੈ !
ਪੋਲੇ ਪੈਰੀਂ ਪੈਲਾਂ ਪਾਉਂਦੀ,
ਯਾਦ ਸੱਜਣ ਦੀ ਆਈ ਹੈ !!!

## ਆਦਿ ਅੰਤ ਤੋਂ ਪਾਰ

ਇਕ ਬਿੰਦੂ ਆਦਿ, ਇਕ ਅੰਤ-
ਵਿਚਕਾਰ ਵਿੰਗ ਵਲ ਖਾਂਦੀ,
ਉੱਚੀ ਨੀਵੀਂ ਲੀਕ !

ਸਦੀਆਂ ਤੋਂ,
ਸੂਰਜ ਦੁਆਲੇ,
ਘੁੰਮ ਰਹੀ ਧਰਤੀ,
ਜ਼ਿੰਦਗੀ-

ਆਦਿ ਵੀ ਅਨ੍ਹੇਰ !
ਅੰਤ ਵੀ ਅਨ੍ਹੇਰ !!

ਦੋ ਬਿੰਦੂਆਂ ਵਿੱਚ ਘਿਰੇ ਅਸੀਂ,
ਕਿੱਥੇ ਜਾ ਰਹੇ ਹਾਂ ???



## ਦਿਵਾ-ਸਵਪਨ

ਬਾਹਰ ਬਗ਼ੀਚੇ ਵਿੱਚ,
ਹਲਕੀ ਹਲਕੀ ਹਵਾ ਚੱਲ ਰਹੀ ਹੈ।
ਅੰਦਰ ਬੈਠਿਆਂ ਹੀ,
ਅੱਖਾਂ ਵਿੱਚ ਰੰਗ,
ਸਾਹਾਂ ਵਿੱਚ ਸੁਗੰਧ ਘੁਲ ਗਈ ਹੈ !!!
ਜੁ ਘੜੀ ਤੇਰੇ ਨਾਲ,
ਤੇਰੇ ਬਿਸਤਰ ਵਿੱਚ ਬੀਤੀ ਸੀ,
ਦਿਵਾ-ਸਵਪਨ ਵਿੱਚ ਬੇਅਰਥ ਹੋ ਰਹੀ ਹੈ !!!

## ਚੋਰ-ਭੁਲਾਈ

**(ਪੁਰਾਣੇ ਸਮੇਂ ਦੇ ਰੀਤੀਵਾਦੀ ਵਿਆਹ ਦੇ ਸੰਦਰਭ ਵਿੱਚ)**

ਲੀੜਿਆਂ ਦੇ ਵਿੱਚ ਗੰਢ ਵਾਂਗ ਬੱਝੀ,
ਸਾਡੇ ਘਰ, ਸਾਡੀ ਵਹੁਟੀ ਆਈ।
ਤਿੰਨ ਚਾਰ ਬੱਚੇ ਵੀ ਹੋ ਚੁੱਕੇ,
ਹੋਈ ਨਾ ਫਿਰ ਵੀ ਦੇਹ-ਦਿਖਾਈ।
ਟੁਕੜਿਆਂ ਵਿੱਚ ਅਧੂਰੇ ਦਰਸ਼ਨ,
ਵਿਆਹ ਹੀ ਬਣ ਗਿਆ ਚੋਰ-ਭੁਲਾਈ !!!



## **ਮੁੱਖ - ਪੋਥੀ - ਪਰਵਾਰ

ਆਪੋ ਆਪਣੇ ਖੇਤਰ ਵਿਚ,
ਨਿੱਕੇ ਨਿੱਕੇ ਮਸੰਦ ਬਣ ਗਏ।
ਸੀਮਤ ਜਿਹੇ ਘੇਰੇ ਵਿਚ:
ਆਪੋ ਆਪਣਾ ਬ੍ਰਹਮੰਡ ਬਣ ਗਏ।

ਪਿਆਰ ਹੈ, ਸਤਿਕਾਰ ਹੈ।
[1]'ਲਾਈਕ', [2]'ਡਿਸਲਾਈਕ' ਤੇ
ਖਾਮੋਸ਼-ਇਜ਼ਹਾਰ ਹੈ !
ਅਸੀਂ 'ਮੁੱਖ-ਪੋਥੀਏ',
ਸਾਡਾ ਪਰਵਾਰ ਹੈ !

ਸਭ ਨੂੰ ਨਿਹਾਰੀਏ,
ਆਪ ਨੂੰ ਵਿਚਾਰੀਏ,
ਸੱਤ ਰੰਗ ਪੀਂਘ ਵਿਚ,
ਅਨਿਕ ਰੰਗ ਸਾਡੇ ਵਿਚ-
ਚੜ੍ਹੀਏ ਤੇ ਚਾੜ੍ਹੀਏ।
ਘੇਰਿਆਂ ਨੂੰ ਤੋੜੀਏ,
ਜੁੜੀਏ ਤੇ ਜੋੜੀਏ।
ਸੁਸੀਮ 'ਚ ਅਸੀਮ,
ਮੁੱਖ-ਪੋਥੀ-ਆਕਾਰ ਹੈ।
ਅਸੀਂ 'ਮੁੱਖ-ਪੋਥੀਏ',
ਸਾਡਾ ਪਰਵਾਰ ਹੈ !

---

**ਮੁੱਖ-ਪੋਥੀ-ਪਰਵਾਰ - Face Book Family,
1. ਲਾਈਕ - Like, 2. ਡਿਸਲਾਈਕ - Dislike

## ਅੱਖ ਦਾ ਵਲ

ਆਪਣੇ ਅੰਦਰ ਆਪਣੀ ਪੌੜੀ ਚੜ੍ਹਦੇ ਹਾਂ।
ਛੱਤ 'ਤੇ ਅੰਬਰ ਲਟਕੇ, ਉਸ ਨੂੰ ਫੜਦੇ ਹਾਂ।

ਚੰਦ, ਸਿਤਾਰੇ, ਸੂਰਜ ਵੀ ਨੇ ਏਥੇ ਹੀ,
ਮੁੱਠਾਂ ਭਰ ਭਰ ਵੇਖੋ ਸਭ ਨੂੰ ਫੜਦੇ ਹਾਂ।

ਧਰਤੀ ਸੂਰਜ ਦੁਆਲੇ ਘੁੰਮਦੀ ਰਹਿੰਦੀ ਹੈ,
ਆਪਣੇ ਅੰਦਰ ਆਪ ਜਦੋਂ ਵੀ ਖੜ੍ਹਦੇ ਹਾਂ।

ਅੱਗ ਨੂੰ ਖਾ ਖਾ ਬਣ ਗਏ ਹਾਂ ਹੁਣ ਅਗਨ-ਮੁਖੀ,
ਸੂਹੇ ਫੁਲ ਦੀ ਅਗਨੀ ਵਿਚ ਕਿਉਂ ਸੜਦੇ ਹਾਂ ?

ਵਾਦ ਵਿਵਾਦਾਂ ਦੇ ਝਗੜੇ ਸਭ ਛੱਡ ਦਿੱਤੇ,
ਹੁਣ ਤਾਂ ਆਪਣੇ ਆਪ ਦੇ ਨਾਲ ਹੀ ਲੜਦੇ ਹਾਂ।

ਝੱਖੜ ਆਏ ਸੁਨਾਮੀਂ ਫਿਰ ਵੀ ਟੁੱਟੇ ਨਾ,
ਉਸਦੀ ਅੱਖ ਦੇ ਵਲ ਨਾਲ ਫਿਰ ਵੀ ਝੜਦੇ ਹਾਂ।

## ਬੇਨਾਮ

ਅੱਖਾਂ ਸੌਂਹੇਂ ਘੁੰਮਦੇ ਹਨ
ਬੇਨਾਮ ਚਿਹਰੇ, ਪਰਛਾਵੇਂ
ਯਾਦਾਂ ਦੇ ਪ੍ਰਭਾਵ
ਬੀਤੇ ਦੇ ਅਨੁਭਵ।

ਕਲਪਨਾ ਸਜੱਗ ਹੈ
ਪਰ ਸੋਚ ਇਨ੍ਹਾਂ ਨੂੰ
ਨਾਮ ਨਹੀਂ ਦੇ ਪਾਉਂਦੀ

ਕਿੰਨਾ ਕੁਝ ਮੇਰੇ ਨਾਲੋਂ
ਟੁੱਟ, ਭੁਰ
ਖਿੰਡ ਗਿਆ ਹੈ ...
ਸਮੇਂ ਦੀ ਧੂੜ ਹੇਠ ...
ਬੇਸ਼ਬਦ, ਬੇਅਰਥ
ਬੇਨਾਮ ਹੋ ਗਿਆ ਹੈ !!!



## ਕਵਣ ਤੁਹਾਡਾ ਦੇਸ਼ ?

ਹੁਣੇ ਹੁਣੇ ਤੁਸੀਂ ਕਰੀ ਫਕੀਰੀ
ਹੁਣੇ ਹੁਣੇ ਦਰਵੇਸ਼
ਆਪਣੇ ਆਪ ਤੋਂ ਅੱਗੇ ਲੰਘ ਗਏ
ਕਵਣ ਤੁਹਾਡਾ ਦੇਸ਼ ?

ਦੇਸ਼ ਅਸਾਡਾ ਪਤਾ ਨਹੀਂ ਕਿਉਂ
ਆਪ ਅਨਾਪ 'ਚ ਪਾਟ ਗਿਆ
ਘਾਟ ਘਾਟ ਦਾ ਪਾਣੀ ਪੀਤਾ
ਘਾਟਾਂ ਵਿਚ ਗੁਆਚ ਗਿਆ
ਇਕ ਖਲਾਈ ਟਾਪੂ ਵਾਂਗੂੰ
ਵਿਚਰੇ ਅਸੀਂ ਹਮੇਸ਼

ਚੜ੍ਹਨਾਂ ਚਾਹਿਆ ਅੰਬਰਾਂ ਉੱਤੇ
ਸੱਤ-ਰੰਗੀਆਂ ਦੇ ਰੰਗ
ਸਾਗਰ ਉੱਤੇ ਤਰੇ ਗਲੇਸ਼ੀਅਰ
ਅਨਿਕ ਪਾਣੀ ਦੇ ਸੰਗ
ਬੱਦਲ, ਬਰਫਾਂ ਖੁਰਨ, ਕਰਨ ਫਿਰ
ਪਾਣੀ ਵਿਚ ਪਰਵੇਸ਼

ਧਰਤੀ ਦੇ ਵਿਚ ਬੀਜ ਗੁਆਚਾ
ਧਰਤੀ ਹਰਬਰਿਆਈ
ਆਪ ਗੁਆ ਅਨਾਪ ਨੂੰ ਲੱਭਣ

ਤੁਰ ਪਈ ਕੁਲ ਲੋਕਾਈ
ਆਪਣਾ ਸੀਸ ਵਾਰਿਆ, ਕੀਤਾ
ਹਰ ਦਰ ਘਰ ਨੂੰ ਪੇਸ਼

ਸੀਸ ਗੁਆ ਕੇ ਸੋਚ ਗੁਆਈ
ਸੋਚ ਗੁਆ ਕੇ ਦੇਸ਼
ਆਪਣੇ ਆਪ ਤੋਂ ਬੇਮੁੱਖ ਹੋ ਕੇ
ਦੇਸ਼ ਬਣੇ ਪਰਦੇਸ
ਨ੍ਹੇਰੇ ਦੇ ਨਾਲ ਟੱਕਰਾਂ ਬਚੀਆਂ
'ਨ੍ਹੇਰੇ ਨਾਲ ਕਲੇਸ਼

ਹੁਣੇ ਹੁਣੇ ਤੁਸੀਂ ਕਰੀ ਫਕੀਰੀ
ਹੁਣੇ ਹੁਣੇ ਦਰਵੇਸ਼
ਆਪਣੇ ਆਪ ਤੋਂ ਅੱਗੇ ਲੰਘ ਗਏ
ਕਵਣ ਤੁਹਾਡਾ ਦੇਸ਼ ?



## ਦਿਲ ਦਾ ਮਾਮਲਾ

***(6 ਜੂਨ 2017 ਨੂੰ ਹੋਈ ਐਂਜੀਓਗਰਾਮ1 ਤੋਂ ਬਾਅਦ)***

ਐਂਜੀਓਗਰਾਮ ਸਮੇਂ,
ਕੰਪਿਊਟਰ ਦੀ ਸਕਰੀਨ ਉੱਤੇ,
ਦਿਲ ਧੜਕ ਭੁੜਕ ਰਿਹਾ ਸੀ।
ਨੰਗਾ ਪੁੱਤ ਚੋਰਾਂ ਵਿੱਚ ਖੇਡ ਰਿਹਾ ਸੀ !!!

ਸੋਚਿਆ ਸੀ, ਕਿ
ਦਿਲ 'ਚੋਂ ਉਹ ਸੁੰਦਰ ਨਾਰੀ ਨਿਕਲੇਗੀ,
ਜਿਸ ਨੇ ਮੈਨੂੰ ਸੁਫਨੇ ਲੈਣੇ ਸਿਖਾਏ
ਤੇ, ਜਾਂ ਉਹ ਮਖੌਟੇ ਵਾਲੀ,
ਜਿਸ ਨੇ ਹਰ ਰੁੱਤ ਵਿੱਚ ਹੀ,
ਸਬਜ਼ ਬਾਗ਼ ਦਿਖਾਏ–
ਅਸੀਂ ਹਵਾ ਵਿੱਚ ਹੱਥ ਮਾਰਦੇ ਰਹਿ ਗਏ,
ਪਰਛਾਵੇਂ ਹੱਥ ਨਾ ਆਏ।

ਜਾਂ ਉਹ ਪ੍ਰੌਢ ਔਰਤ ਨਿਕਲੇਗੀ,
ਜਿਸ ਨੇ ਖਿਤਿਜ ਵਲ ਉਂਗਲੀ ਕਰਕੇ ਕਿਹਾ ਸੀ :
"ਇਕ ਨਾਲ ਹੀ ਬੱਝਾ ਰਹੇਂਗਾ,
ਤਾਂ ਦੁਨੀਆਂ ਕਿਵੇਂ ਵੇਖੇਂਗਾ ?
ਚਾਨਣ ਦੀ ਹਰ ਕਿਰਨ ਦੇ,
ਸੱਤ ਰੰਗ ਹੁੰਦੇ ਹਨ–

ਕਿਸਨੂੰ ਪਕੜੇਂਗਾ ?
ਕਿਸਨੂੰ ਛੱਡੇਂਗਾ ?"

ਜਾਂ ਉਹ ਘਾਗ ਔਰਤ ਨਿਕਲੇਗੀ,
ਜਿਸ ਨੇ ਜਿੰਦ, ਜੋਬਨ ਦੇ
ਪੰਜੇ ਦਰਿਆ ਡੀਕ ਲਏ ਸਨ
ਤੇ ਕਿਹਾ ਸੀ :
"ਮੈਂ ਕਿਸ਼ਤੀ ਹਾਂ,
ਮਰਦਾਂ ਨੂੰ ਪਾਰ ਪੁਚਾਉਂਦੀ ਹਾਂ,
ਕਿਸੇ ਇਕ ਨਾਲ ਬੱਝਕੇ ਨਹੀਂ ਰਹਿੰਦੀ।"

ਤੇ ਫਿਰ
ਆਪਣੀ ਕਮਾਨ ਹੋਈ ਦੇਹ ਵਲ,
ਇਸ਼ਾਰਾ ਕਰਦੀ ਹੋਈ ਬੋਲੀ :
"ਵਕਤੋਂ ਪਹਿਲਾਂ ਹੰਢ ਹਾਰ ਗਈ,
ਇਸ ਹੋਂਦ ਦਾ ਕੀ ਕਰੇਂਗਾ ?
ਆਪਣੀ ਨਜ਼ਰ ਨਾਲ ਨਵੇਂ ਅਸਮਾਨ ਵੇਖ,
ਨਵੇਂ ਖਿਤਿਜ ਖੋਲ੍ਹ-
ਆਪਣਾ ਆਪ ਬਣ ਕੇ ਜੀ।"

ਐਂਜੀਓਗਰਾਮ ਸਮੇਂ,
ਕੰਪਿਊਟਰ-ਸਕਰੀਨ ਉੱਤੇ,
ਮੇਰਾ ਦਿਲ ਧੜਕ, ਭੁੜਕ ਰਿਹਾ ਸੀ-
ਇਸ ਵਿੱਚੋਂ ਕੋਈ ਇਸ਼ਕ, ਮੁਸ਼ਕ ਨਾ ਨਿਕਲਿਆ !
ਨੰਗਾ ਪੁੱਤ ਚੋਰਾਂ ਵਿੱਚ ਖੇਡਦਾ ਰਿਹਾ ਸੀ !!!

1. ਐਂਜੀਓਗਰਾਮ - Angiogram, ਦਿਲ ਦਾ ਇਕ ਟੈਸਟ, ਜੁ ਐਕਸ-ਰੇ ਵਾਂਗ ਸਕਰੀਨ ਉੱਤੇ, ਮਰੀਜ਼ ਨੂੰ, ਧੜਕਦੇ ਦਿਲ ਦੇ ਦਰਸ਼ਨ ਕਰਵਾ ਦਿੰਦਾ ਹੈ।



## *ਅਲਵਿਦਾ ਦਾ ਮੌਸਮ

ਜ਼ਿੰਦਗੀ-
ਜਿਸ ਨੂੰ ਅਸੀਂ ਸਭ
ਭਿੱਜਕੇ ਜਿਊਣਾ ਮਾਨਣਾਂ ਚਾਹੁੰਦੇ ਹਾਂ,
ਜਿਸਦੇ ਸਾਗਰਾਂ 'ਚ ਡੁੱਬਣਾਂ,
ਅੰਬਰਾਂ 'ਚ ਉੱਡਣਾਂ ਚਾਹੁੰਦੇ ਹਾਂ,
ਕਿੰਨੀ ਬੋਝਲ ਹੋ ਗਈ ਹੈ,
ਲਾਇਲਾਜ, ਅਣਇੱਛਤ-
ਇਸ ਨਾਲੋਂ ਚੇਤੇ ਭੁਰ ਰਹੇ ਹਨ,
ਸ਼ਬਦ ਟੁੱਟ, ਬਿਖਰ, ਨਿਰਅਰਥ ਹੋ ਰਹੇ ਹਨ !

ਆਪਣਾ ਆਪ ਵੀ ਅਸਹਿ ਹੋ ਗਿਆ ਜਾਪਦਾ ਹੈ,
ਆਪਣਾ ਸੂਰਜ ਆਪਣੇ ਅੰਦਰ ਡੁੱਬ ਰਿਹਾ ਜਾਪਦਾ ਹੈ !
ਮੈਨੂੰ ਕੀ ਹੋ ਗਿਆ ਹੈ ?

ਰੁੱਖਾਂ ਤੋਂ ਪੱਤੇ ਝੜ, ਸੁੱਕ,
ਬਿਖਰ ਰਹੇ ਹਨ-
ਹਵਾ ਵਿਚ ਰੇਤ
ਸਾਹਾਂ ਵਿਚ ਸੇਕ

* 14 ਅਪ੍ਰੈਲ, 2016 ਨੂੰ ਕੈਨੇਡਾ ਦੀ ਪਾਰਲੀਮੈਂਟ ਵਿਚ 'ਡਾਕਟਰ ਦੀ ਸਹਾਇਤਾ ਨਾਲ ਮਰਨ' (Doctor Assisted Suicide) ਦਾ ਬਿਲ ਪੇਸ਼ ਹੋਣ ਤੋਂ ਬਾਅਦ ਲਿਖੀ ਕਵਿਤਾ।

ਸੋਚਣੀ 'ਚ ਛੇਕ
ਨਜ਼ਰ ਵਿਚ ਮੇਖ–
ਹਰ ਤਰਫ
ਅਲਵਿਦਾ ਦਾ ਮੌਸਮ ਹੈ !
ਫਿਰ ਵੀ,
ਅਣਇੱਛਤ ਜੀਵਨ,
ਕਬਰ 'ਤੇ ਬੂਟੇ ਵਾਂਗ,
ਮੇਰਾ ਜਿਸਮ ਸੰਭਾਲੀ ਬੈਠਾ ਹੈ !!!

ਕੈਨੇਡਾ ਵਿਚ,
ਜ਼ਿੰਦਗੀ ਦੇ ਅੰਤ ਲਈ ਇਕ ਨਵਾਂ ਕਾਨੂੰਨ ਬਣ ਰਿਹਾ ਹੈ !
ਜਾਪਦਾ ਹੈ, ਜਿਵੇਂ
ਮੁੱਕਣ ਤੋਂ ਪਹਿਲਾਂ ਮੁੱਕਣ ਦਾ ਮੌਸਮ ਹੈ।
ਚਾਨਣ ਹੁੰਦਿਆਂ ਵੀ,
ਚਾਰ ਚੁਫੇਰ
'ਨ੍ਹੇਰ ਤਣ ਰਿਹਾ ਹੈ !
ਜ਼ਿੰਦਗੀ ਦਾ ਮੌਸਮ,
ਮੌਤ ਦਾ ਮੌਸਮ ਬਣ ਰਿਹਾ ਹੈ !!!



## ਕਾਵਿ–ਨਾਟਕ "ਆਪੋ ਆਪਣੇ ਦਰਿਆ" ਦਾ 'ਥੀਮ–ਗੀਤ'

ਖੁੱਲ੍ਹੇ ਹੋਏ ਦਰ ਵਿੱਚ ਅਟਕੀ ਹੋਈ,
ਇਹ ਵਿਥਿਆ ਹੈ ਦੀਵਾਰਾਂ ਦੀ,
ਕੁਝ ਫੁੱਲਾਂ ਦੀ, ਕੁਝ ਮਹਿਕਾਂ ਦੀ,
ਕੁਝ ਮਘਦੇ ਹੋਏ ਅੰਗਿਆਰਾਂ ਦੀ।

ਅਸੀਂ ਖਿੜਕੀ ਸਾਂ, ਦਰਵਾਜ਼ਾ ਸਾਂ,
ਅਸੀਂ ਰਾਹ ਵੀ ਸਾਂ, ਦਿਸ਼ਾ ਵੀ ਸਾਂ।
ਅਸੀਂ ਅੰਬਰ ਸਾਂ, ਅਸੀਂ ਬ੍ਰਹਮੰਡ ਸਾਂ,
ਅਸੀਂ ਆਪਣੀ ਆਪ ਖਲਾਅ ਵੀ ਸਾਂ।
ਪੱਤਝੜ ਵਿੱਚ ਝੜਦੇ ਸਨ ਸੱਭੇ,
ਕਰ ਕਰਕੇ ਗੱਲ ਬਹਾਰਾਂ ਦੀ।

ਵੰਡੇ ਗਏ ਕੰਧਾਂ ਬਣ, ਬਣ ਕਿਉਂ ?
ਪੈਗ਼ੰਬਰ ਸਾਂ, ਗੁਮਰਾਹ ਵੀ ਸਾਂ।
ਖੁਸ਼ੀਆਂ ਵਿੱਚ ਖੇੜਾ, ਖੇੜਾ ਸਾਂ,
ਗ਼ਮੀਆਂ ਵਿੱਚ ਮਚਦੀ ਆਹ ਵੀ ਸਾਂ।
ਇਹ ਪੰਛੀ ਖੰਭ ਤੁੜਵਾ ਬੈਠਾ,
ਗਿਣਤੀ ਕਰ, ਕਰਕੇ ਡਾਰਾਂ ਦੀ।

ਇਕ ਰਸਤਾ ਸਭ ਦਾ ਰਸਤਾ ਸੀ,
ਇਕ ਚਿੰਤਨ ਸਭ ਵਿੱਚ ਜੱਗਦਾ ਸੀ।

ਇਕ ਰੱਬ ਸੀ ਤੇ ਵਿਸ਼ਵਾਸ ਸੀ ਇਕ,
ਦੁੱਖ ਸੁੱਖ ਸਭ ਸੌਖਾ ਲੱਗਦਾ ਸੀ।
ਜੀਵਨ ਵਿੱਚ ਦੁਸ਼ਮਣ ਵੀ ਆਏ,
ਇਹ ਬਸਤੀ ਸੀ ਪਰ ਯਾਰਾਂ ਦੀ।

ਹੁਣ ਤਰਕ ਜੀਭ ਦਾ ਛਾਲਾ ਹੈ
ਤੇ ਕਿਉਂ ? ਕਿਵੇਂ ? ਦੀ ਬੋਲੀ ਹੈ।
ਵਿਸ਼ਵਾਸ ਦੇ ਤੀਲੇ ਬਿਖਰ ਗਏ
ਤੇ ਭਟਕਣ ਨੇ ਜਿੰਦ ਰੋਲੀ ਹੈ।
ਹੁਣ ਘਰ ਹੈ, ਪਰ ਘਰ-ਵਾਸ ਨਹੀਂ,
ਇਹ ਵਿਥਿਆ ਹੈ ਘਰ-ਮਾਰਾਂ ਦੀ।

ਸਭ ਤਾਣਾ ਬਾਣਾ ਉਲਝ ਗਿਆ,
ਇਹ ਜੀਵਨ ਗੋਰਖਧੰਦਾ ਹੈ,
ਭਾਅ ਘੱਟ ਚੜ੍ਹਦਾ ਤੇ ਵਧ ਡਿਗਦਾ,
ਇਸ ਮੰਡੀ ਦੇ ਵਿੱਚ ਮੰਦਾ ਹੈ !
ਤੁਲ, ਤੁਲ ਕੇ ਵਿਕਦੇ ਰਹਿੰਦੇ ਹਾਂ,
ਰੁੱਤ ਲੁੱਟ ਦੇ ਹੀ ਬਿਓਪਾਰਾਂ ਦੀ !!!



## ਕਾਵਿ-ਨਾਟਕ "ਹੋਂਦ ਨਿਹੋਂਦ" ਲਈ ਲਿਖਿਆ 'ਮਾਹੀਆ'-1

**ਟੋਲੀ-1**

ਰੁਖ ਬਦਲੇ ਹਵਾਵਾਂ ਦੇ-
ਰਾਹਾਂ ਵਿਚ ਰਾਹ ਖੜ੍ਹ ਗਏ,
ਪੱਤ ਝੜ ਗਏ ਨੇ ਛਾਵਾਂ ਦੇ।

**ਟੋਲੀ-2**

ਨਜ਼ਰਾਂ ਵਿਚ ਨਜ਼ਰ ਨਹੀਂ—
ਛਾਨਣੀ 'ਚੋਂ ਰੇਤ ਕਿਰ ਗਈ,
ਸਾਡੀ ਰਾਤ ਲਈ ਫ਼ਜਰ ਨਹੀਂ।

**ਟੋਲੀ-1**

ਖੰਭ ਟੁੱਟ ਗਏ ਨੇ ਤਿੱਤਰਾਂ ਦੇ—
ਅੰਬਰ ਬੇਅਰਥ ਹੋ ਗਿਆ,
ਰੁੱਸੇ ਮੇਲੇ ਮਿੱਤਰਾਂ ਦੇ।

**ਟੋਲੀ-2**

ਪੈਰਾਂ ਵਿਚ ਛਾਲੇ ਨੇ—
ਨਜ਼ਰਾਂ 'ਚ ਦਿਸ਼ਾ ਖੁੱਸ ਗਈ,
ਇਹ ਰਸਤੇ ਹਵਾਲੇ ਨੇ।

**ਟੋਲੀ-1**

ਸਭ ਦੀਪਕ ਬੁੱਝ ਚੱਲੇ—
ਮੱਥੇ ਵਿਚ ਨਹੀਂ ਰੌਸ਼ਨੀ,
ਇਸ ਰੁੱਤੇ ਨਾ ਮੌਤ ਟਲੇ।

**ਟੋਲੀ-1 ਅਤੇ ਟੋਲੀ-2 (ਇਕੱਠੇ)**

ਏਥੇ ਚੁੱਪ ਨਾ, ਸ਼ੋਰ ਨਹੀਂ—
ਝੱਖੜੀਂ ਪਤੰਗ ਟੁੱਟ ਗਈ,
ਸਾਡੇ ਹੱਥ ਵਿਚ ਡੋਰ ਨਹੀਂ।

**ਔਰਤ**

ਇਕ ਸੂਲ 'ਤੇ ਤ੍ਰੇਲ ਪਈ-
ਛਿਣ ਭਰ ਦੀ ਜ਼ਿੰਦਗੀ,
ਫੁੱਲਾਂ ਵਿਚ ਖੇਲ੍ਹ ਰਹੀ।

**ਔਰਤ**

ਕੋਈ ਮਰ ਕੇ ਵੀ ਨਾ ਮਰਿਆ-
ਬੀਜ ਵਿੱਚੋਂ ਰੁੱਖ ਜੰਮਿਆਂ,
ਅਤੇ ਮਾਂ ਵਿੱਚੋਂ ਪੁੱਤ ਤੁਰਿਆ।



## ਕਾਵਿ-ਨਾਟਕ "ਹੋਂਦ ਨਿਹੋਂਦ" ਲਈ ਲਿਖਿਆ 'ਮਾਹੀਆ'-2

ਟੱਬਰ ਸਭ ਟੁੱਟ ਗਏ ਨੇ-
ਇਹ ਰਿਸ਼ਤੇ ਕਬਾੜਖਾਨਾ,
ਆਪਣੇ ਆਪ 'ਚ ਰੁਕ ਗਏ ਨੇ

ਪ੍ਰੀਤਾਂ ਹੀ ਨੇ ਸੱਚ ਮਿੱਤਰਾ-
ਚਿੰਤਨ ਦਾ ਮੰਥਨ ਇਹ,
ਬਾਕੀ ਜੱਗ ਸਾਰਾ ਕੱਚ ਮਿੱਤਰਾ

ਸੋਚਾਂ ਵਿੱਚ ਪਾ ਦੇਵੇਂ-
ਰਿਸ਼ਤੇ ਤੋਂ ਗੱਲ ਤੋਰ ਕੇ,
ਲੜ ਪ੍ਰੀਤਾਂ ਦੇ ਲਾ ਦੇਵੇਂ

ਲੜ ਪ੍ਰੀਤਾਂ ਦੇ ਲਾ ਦੇਵੇਂ-
ਆਪ ਤੂੰ ਲਿਖੇਂ ਕਵਿਤਾ,
ਮੈਨੂੰ ਕਵਿਤਾ ਬਣਾ ਦੇਵੇਂ

ਤੂੰ ਖੰਭ ਮੈਂ ਉਡਾਰੀ ਹਾਂ-
ਅੰਬਰਾਂ 'ਤੇ ਫਿਰਾਂ ਉੱਡਦੀ,
ਤੇਰੀ ਹੀ ਖੁਮਾਰੀ ਹਾਂ

## ਕਾਵਿ–ਨਾਟਕ "ਹੋਂਦ ਨਿਹੋਂਦ" ਲਈ ਲਿਖਿਆ 'ਮਾਹੀਆ'–2

**ਟੋਲੀ–1**

ਅਸੀਂ [1]'ਹੋ ਕੇ' ਵੀ ਨਾ 'ਹੋਏ',
ਵਿਚਰੇ [2]'ਨਿਹੋਂਦ' ਬਣ ਕੇ,
ਨਾ ਜੀਵੇ, ਨਾ ਮੋਏ।

**ਟੋਲੀ–2**

ਜ਼ਿੰਦਗੀ ਨੂੰ ਦਿਸ਼ਾ ਦਿਓ–
ਨਿਕਲੋ ਉਲਝਣ 'ਚੋਂ,
ਸ਼ਬਦਾਂ ਨੂੰ ਵਿਸ਼ਾ ਦਿਓ–

**ਟੋਲੀ–1**

ਭਟਕਣ ਹੈ ਦਿਸ਼ਾਵਾਂ ਵਿਚ–
ਸ਼ਬਦਾਂ ਤੋਂ ਅਰਥ ਰੁੱਸ ਗਏ,
ਵਿਸ਼ਾ ਲਟਕੇ ਖਲਾਵਾਂ ਵਿਚ।

**ਟੋਲੀ–2**

ਭਟਕਣ ਨੂੰ ਸੰਗ ਦੇਵੋ–
ਕੋਰੇ, ਚਿੱਟੇ ਪੰਨਿਆਂ ਨੂੰ,
ਜ਼ਿੰਦਗੀ ਦੇ ਰੰਗ ਦੇਵੋ।



**ਟੋਲੀ–1**

ਹਰ ਤਰਫ਼ ਹੀ ਦਹਿਸ਼ਤ ਹੈ–
ਮੌਤ ਤੇ ਦਰਿੰਦਗੀ ਦੀ,
ਹਰ ਤਰਫ਼ ਹੀ ਵਹਿਸ਼ਤ ਹੈ !

**ਟੋਲੀ–2**

ਲੋਕਾਂ ਨੂੰ ਜਗਾਵਾਂਗੇ–
ਦੁਸ਼ਟਾਂ ਦੀ ਘੱਟ ਗਿਣਤੀ,
ਨੱਥ ਪਾ ਕੇ ਬਿਠਾਵਾਂਗੇ।

**ਟੋਲੀ–1 ਤੇ ਟੋਲੀ–2 (ਇਕੱਠਿਆਂ)**

ਯੁਵਕਾਂ ਨੂੰ ਕੰਮ ਲਾਓ,
ਅਰਥ ਦਿਓ ਮੰਤਵ,
ਜ਼ਿੰਦਗੀ ਦੇ ਰਾਹ ਪਾਓ।

ਹਰ ਰਾਵਣ ਫੜ ਕੱਢੋ–
ਗੰਧਲੀ ਸਿਆਸਤ ਦਾ,
ਢਾਂਚਾ ਹੀ ਬਦਲ ਛੱਡੋ।

ਅਸੀਂ ਸੁਫਨੇ ਵੰਡਾਂਗੇ–
ਜ਼ਿੰਦਗੀ ਦੀ ਹਰ ਰੁੱਤ ਨੂੰ,
ਸੱਤ ਰੰਗਾਂ 'ਚ ਰੰਗਾਂਗੇ !!!

1. 'ਹੋ ਕੇ' ਜਾਂ 'ਹੋਏ'– ਅਸਤਿਤਵਵਾਦੀ ਸੰਕਲਪ Becoming ਵਲ ਇਸ਼ਾਰਾ।
2. ਨਿਹੋਂਦ : ਅਸਤਿਤਵਾਦੀ ਦਰਸ਼ਨ ਦੇ ਸੰਕਲਪ Nothingness ਵਲ ਇਸ਼ਾਰਾ।

## ਕਾਵਿ-ਨਾਟਕ "ਭਰਮ-ਜਲ" ਦਾ 'ਥੀਮ-ਗੀਤ'

ਭਰਮ-ਜਲਾਂ ਦੀ ਭਟਕਣ ਬਣ ਗਈ,
ਜੀਕੂੰ ਸਾਡਾ ਸ਼ਰਾਪ !
ਇਕ ਦੂਜੇ ਵਿੱਚ ਗੁੰਮ ਹੋ ਜਾਈਏ,
ਢੂੰਡੀਏ ਆਪਣਾ ਆਪ।

ਨਾ ਮਹਿਬੂਬ, ਨਾ ਮਿਲੀ ਸ਼ਾਂਤੀ,
ਉਲਝ ਗਏ ਰਾਹ ਸਾਰੇ।
ਆਪਣਾ ਪਿੰਜਰਾ, ਕੈਦ ਵੀ ਆਪਣੀ,
ਬੰਦ ਹਨ ਸਗਲ ਦੁਆਰੇ।

ਕੱਚੇ ਧਾਗੇ, ਪੱਕੀਆਂ ਗੰਢਾਂ,
ਹੋਂਦ ਵੀ ਉਲਝੀ ਨਾਲੇ।
ਆਪਣੇ ਅੰਦਰ ਟੁੱਟ, ਬਿਖਰ ਗਏ,
ਗੁੰਮ ਗਏ ਸਭ ਉਜਾਲੇ।

ਰੁਕ, ਰੁਕ ਤੁਰੀਏ, ਤੁਰ, ਤੁਰ ਰੁਕੀਏ,
ਭਰਮ ਬਣਾ ਲਈ ਜ਼ਿੰਦਗੀ।
'ਸਦਾ-ਅਪੂਰਨਤਾ' ਦੀ ਹਾਲਤ,
ਕੈਸੀ ਸਾਡੀ ਬੰਦਗੀ !!!

ਆਪੋ ਆਪਣਾ ਦਾਇਰਾ ਵਾਹ ਕੇ,
ਕੈਦ ਹੋ ਗਏ ਸਾਰੇ।
ਕਿੱਥੇ ਤੁਰ ਗਏ ਰਿਸ਼ਤੇ ਸਾਡੇ,
ਸੂਰਜ, ਚੰਦ, ਨਜ਼ਾਰੇ ???



## ਕਾਵਿ-ਨਾਟਕ "ਭਰਮ-ਜਲ" ਲਈ ਲਿਖਿਆ 'ਮਾਹੀਆ'

ਅਸੀਂ ਖੁਦ ਨਾਲੋਂ ਟੁੱਟ ਗਏ ਆਂ
ਰਿਸ਼ਤੇ ਨਾ ਸਮਝ ਪਏ
ਖੜ੍ਹੇ ਸਮਿਆਂ 'ਚ ਰੁਕ ਗਏ ਆਂ

ਪੈਰ ਪੁੱਟਦੇ ਹੀ ਭਟਕ ਗਏ
ਜ਼ਿੰਦਗੀ ਮਖੌਟਾ ਬਣ ਗਈ
ਅਸੀਂ ਹਵਾ ਵਿੱਚ ਲਟਕ ਗਏ

ਕਾਂਡ ਮੁੱਕਿਆ ਕਹਾਣੀ ਦਾ
ਤਨ ਮਨ ਉਲਝ ਗਏ
ਦੂਜੇ ਜ਼ੋਰ ਜਵਾਨੀ ਦਾ

ਪੀਂਘ ਅੰਬਰਾਂ 'ਤੇ ਪਾਂਦੀ ਏ
ਹਨੀਮੂਨ ਬਣੀ ਜ਼ਿੰਦਗੀ
ਹੱਥੋਂ ਛੁੱਟ ਛੁੱਟ ਜਾਂਦੀ ਏ

ਬਣੇ ਆਪਣੇ ਬੇਗਾਨੀ ਨੇ
ਪਤੀ ਵੀ ਬਲਾਤਕਾਰੀ
ਸਭ ਰਿਸ਼ਤੇ ਬਹਾਨੇ ਨੇ

ਰੰਗ ਫਿੱਟ ਗਏ ਬਹਾਰਾਂ ਦੇ
ਖੰਭ ਤੋਂ ਹੀ ਡਾਰ ਬਣ ਗਈ
ਕੋਰੇ ਵਰਕੇ ਯਾਰਾਂ ਦੇ

## ਕਾਵਿ-ਨਾਟਕ "ਸਿਆਸੀ ਦੰਦ-ਕਥਾ" ਲਈ ਲਿਖੀ ਕਵੀਸ਼ਰੀ

**ਕਵੀਸ਼ਰ-1 ਤੇ ਕਵੀਸ਼ਰ-2 (ਇਕੱਠੇ)**

ਵਿਥਿਆ, ਮਿਥਿਆ, 'ਕੱਠੀ ਕਰ, ਇਹ
ਦੰਦ-ਕਥਾ ਸੁਣਾਵਾਂ।
ਅੰਨ੍ਹੀਂ ਸੱਤਾ ਕੀ ਕਰ ਸਕਦੀ,
ਉਸਦਾ ਹਾਲ ਵਿਖਾਵਾਂ !

**ਕਵੀਸ਼ਰ-1**

ਰੱਬ ਦੇ ਘਰ 'ਹਰਿਮੰਦਰ' ਉੱਤੇ,
ਫ਼ੌਜਾਂ ਕਿਵੇਂ ਚੜ੍ਹਾਈਆਂ !
ਦਿੱਲੀ ਦੇ ਦਰਬਾਰ ਦੀ ਸਾਜ਼ਸ਼,
ਉਸਦੀਆਂ ਸਭ ਚਤੁਰਾਈਆਂ !
ਚਾਰ ਚੁਫੇਰੇ 'ਨ੍ਹੇਰ ਫੈਲਿਆ,
ਡੁੱਬ ਗਈਆਂ ਰੁਸ਼ਨਾਈਆਂ !
[1] 'ਰਾਜ-ਸੱਤਾ ਦੀ ਦਹਿਸ਼ਤਗਰਦੀ',
ਹੱਦਾਂ ਸਭ ਮਿਟਾਈਆਂ !

**ਕਵੀਸ਼ਰ-2**

"ਰਾਜੇ ਸ਼ੀਂਹ ਮੁਕੱਦਮ ਕੁੱਤੇ"
ਦਾ ਇਹ ਸੱਚ ਸੁਣਾਵਾਂ !
ਤਨ ਦੀ ਸੂਲੀ ਲਟਕੇ ਮਨ ਦਾ,
ਮਨਜ਼ਰ ਅੱਜ ਵਿਖਾਵਾਂ !



**ਕਵੀਸ਼ਰ-1 ਤੇ ਕਵੀਸ਼ਰ-2 (ਇਕੱਠੇ)**

ਵਿਥਿਆ, ਮਿਥਿਆ 'ਕੱਠੀ ਕਰ, ਇਹ
ਦੰਦ-ਕਥਾ ਸੁਣਾਵਾਂ !
ਅੰਨ੍ਹੀਂ ਸੱਤਾ ਕੀ ਕਰ ਸਕਦੀ,
ਉਸਦਾ ਹਾਲ ਵਿਖਾਵਾਂ !

**ਕਵੀਸ਼ਰ-2**

ਬੁੱਧ, ਵਿਵੇਕ ਨੂੰ ਛਿੱਕੇ ਟੰਗਕੇ,
ਅੱਗਾਂ ਕਿਸ ਭੜਕਾਈਆਂ ?
ਅੰਮ੍ਰਿਤ ਬਾਣੀ ਜ਼ਖਮੀਂ, ਕਿਸ ਨੇ
ਡਾਢੀਆਂ ਚੋਟਾਂ ਲਾਈਆਂ ?
ਟੁਕੜਾ, ਟੁਕੜਾ ਹੋ ਗਏ ਭਾਈ,
ਕੈਸੀਆਂ ਵੰਡੀਆਂ ਪਾਈਆਂ ?
ਕੈਸਾ ਹੱਲ ਕਰਨ ਲਈ ਫ਼ੌਜਾਂ,
ਕਵਣ ਦੇਸ਼ ਤੋਂ ਆਈਆਂ ???

**ਕਵੀਸ਼ਰ-1**

ਆਪਣੀਆਂ ਫ਼ੌਜਾਂ, ਆਪਣੇ ਲੋਕੀਂ,
ਆਪਣਾ ਹੀ ਸਿਰਨਾਵਾਂ !
ਨਫ਼ਰਤ, ਕ੍ਰੋਧ, ਜ਼ਹਿਰ ਦੀ ਨੀਤੀ
ਦੇ ਕਰਤੱਬ ਦਿਖਲਾਵਾਂ !!!

**ਕਵੀਸ਼ਰ-1 ਤੇ ਕਵੀਸ਼ਰ-2 (ਇਕੱਠੇ)**

ਵਿਥਿਆ, ਮਿਥਿਆ 'ਕੱਠੀ ਕਰ, ਇਹ
ਦੰਦ-ਕਥਾ ਸੁਣਾਵਾਂ !
ਅੰਨ੍ਹੀਂ ਸੱਤਾ ਕੀ ਕਰ ਸਕਦੀ,
ਉਸਦਾ ਹਾਲ ਵਿਖਾਵਾਂ !!!

1. ਰਾਜ-ਸੱਤਾ ਦੀ ਦਹਿਸ਼ਤਗਰਦੀ : State Terrorism

# ਸ਼ਾਇਰੀ ਦਾ ਲਗਾਤਾਰ ਵਗਦਾ ਦਰਿਆ : ਰਵਿੰਦਰ ਰਵੀ

**ਸੁਭਾਸ਼ ਘਈ**

ਰਵਿੰਦਰ ਰਵੀ ਬਾਰੇ ਕੁਛ ਕਹਿਣਾ ਸਮੁੰਦਰ ਰਿੜਕਣ ਵਾਂਗ ਹੈ। ਸਮੁੰਦਰ ਰਿੜਕਣਾ ਬਹੁਤ ਕਠਿਨ ਹੈ। ਪਰ ਰਿੜਕਣ ਵਾਲੇ ਨੂੰ ਕਿੰਨੇ ਰਤਨ ਪ੍ਰਾਪਤ ਹੁੰਦੇ ਹਨ, ਇਸ ਦੀ ਕੋਈ ਗਿਣਤੀ ਨਹੀਂ। ਉਸ ਨੇ ਗਿਣਤੀ ਪੱਖੋਂ ਅਤੇ ਸਾਹਿਤ ਰੂਪਾਂ ਦੀ ਵੰਨ-ਸੁਵੰਨਤਾ ਪੱਖੋਂ ਜਿੰਨਾ ਸਾਹਿਤ ਰਚਿਆ ਹੈ, ਓਨਾ ਸ਼ਾਇਦ ਹੀ ਕਿਸੇ ਹੋਰ ਪੰਜਾਬੀ ਲੇਖਕ ਨੇ ਰਚਿਆ ਹੋਵੇ। ਉਸ ਦੀ ਵਿਲੱਖਣਤਾ ਇਹ ਹੈ ਕਿ ਉਸ ਦਾ ਸਾਹਿਤਕ ਕਾਰਜ ਗੁਣਾਤਮਕ ਪੱਖ ਤੋਂ ਵੀ ਬੁਲੰਦੀ ਉੱਪਰ ਹੈ। ਮਿਕਦਾਰ ਅਤੇ ਮਿਆਰ ਦੋਵੇਂ ਉਸ ਦੇ ਰਚਨਾਤਮਕ ਕਾਰਜ ਵਿਚ ਪ੍ਰਾਪਤ ਹੁੰਦੇ ਹਨ, ਤੇ ਉਹ ਵੀ ਕਦਮ ਨਾਲ ਕਦਮ ਮਿਲਾ ਕੇ ਚੱਲਦੇ ਹੋਏ।

ਰਵਿੰਦਰ ਰਵੀ 50ਵੇਂ ਦਹਾਕੇ ਵਿਚ ਪੰਜਾਬੀ ਸ਼ਾਇਰੀ ਦੇ ਅੰਬਰ ਤੇ ਉਗਮਣ ਵਾਲਾ ਉਹ ਸਿਤਾਰਾ ਹੈ, ਜੋ ਅੱਜ ਵੀ ਧਰੂ ਤਾਰੇ ਵਾਂਗ ਰੌਸ਼ਨ ਹੈ। ਉਹ ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਪ੍ਰਯੋਗਸ਼ੀਲ ਲਹਿਰ ਦੇ ਸੰਸਥਾਪਕਾਂ ਅਤੇ ਸੰਚਾਲਕਾਂ ਵਿਚੋਂ ਇਕ ਹੋਣ ਦਾ ਗੌਰਵਮਈ ਸਥਾਨ ਰੱਖਦਾ ਹੈ। ਉਸ ਦੀ ਸ਼ਾਇਰੀ ਸਮਕਾਲੀ ਵਿਸ਼ਵੀਕਰਨ ਦੇ ਯੁੱਗ ਤਕ ਦੀ ਪੰਜਾਬੀ ਕਵਿਤਾ ਦਾ ਕਾਵਿਕ ਦਸਤਾਵੇਜ਼ ਆਖੀ ਜਾ ਸਕਦੀ ਹੈ। ਉਸ ਨੇ ਸ਼ਾਇਰੀ ਤੋਂ ਇਲਾਵਾ ਕਾਵਿ-ਨਾਟਕ, ਕਹਾਣੀ, ਸਫ਼ਰਨਾਮਾ ਤੇ ਸਵੈਜੀਵਨੀ ਦੇ ਖੇਤਰ ਵਿਚ ਵੀ ਨਵੇਂ ਦਿਸਹੱਦੇ ਪ੍ਰਦਾਨ ਕੀਤੇ ਹਨ।

ਰਵਿੰਦਰ ਰਵੀ ਦਾ ਜਨਮ 8 ਮਾਰਚ 1937 ਨੂੰ ਸਿਆਲਕੋਟ ਵਿਖੇ ਪ੍ਰੋ. ਪਿਆਰਾ ਸਿੰਘ ਗਿੱਲ ਅਤੇ ਸ੍ਰੀਮਤੀ ਚਰਨਜੀਤ ਕੌਰ ਦੇ ਘਰ ਹੋਇਆ। ਉਸ ਦੇ ਪਿਤਾ ਜੀ ਮਰੇ ਕਾਲਜ ਸਿਆਲਕੋਟ ਵਿਚ ਪੰਜਾਬੀ ਦੇ ਪ੍ਰੋਫੈਸਰ ਸਨ। ਉਸ ਨੇ ਪ੍ਰਾਇਮਰੀ ਦੀ ਵਿੱਦਿਆ ਸਿਆਲਕੋਟ 'ਚ ਹੀ ਪ੍ਰਾਪਤ ਕੀਤੀ। ਦੇਸ਼-ਵੰਡ ਤੋਂ

ਬਾਅਦ ਉਨ੍ਹਾਂ ਦਾ ਪਰਿਵਾਰ ਆਪਣੇ ਜੱਦੀ ਪਿੰਡ ਜਗਤਪੁਰ ਵਿਚ ਆ ਵੱਸਿਆ। ਉਸ ਨੇ ਖਾਲਸਾ ਹਾਈ ਸਕੂਲ ਸਰਹਾਲ ਕਾਜ਼ੀਆਂ ਤੋਂ ਮੈਟ੍ਰਿਕ ਕੀਤੀ ਅਤੇ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ ਐਫ.ਏ. (ਮੈਡੀਕਲ) ਵਿਚ ਦਾਖਲਾ ਲੈ ਲਿਆ, ਜਿੱਥੇ ਉਸ ਦੇ ਪਿਤਾ ਪ੍ਰੋਫੈਸਰ ਵਜੋਂ ਨਿਯੁਕਤ ਸਨ। ਕਾਲਜ ਦੀ ਪੜ੍ਹਾਈ ਵਿੱਚੇ ਛੱਡ ਕੇ ਉਸ ਨੇ ਜੇ.ਬੀ.ਟੀ. ਕੀਤੀ ਅਤੇ ਅਧਿਆਪਕ ਵਜੋਂ ਨਿਯੁਕਤ ਹੋ ਗਿਆ। ਉਸ ਨੇ ਨੌਕਰੀ ਕਰਦਿਆਂ ਪ੍ਰਾਈਵੇਟ ਤੌਰ ਤੇ ਐਮ. ਏ. ਅਤੇ ਬੀ.ਟੀ. ਪਾਸ ਕੀਤੀ ਅਤੇ ਹਾਇਰ ਸੈਕੰਡਰੀ ਸਕੂਲ ਦਾ ਅਧਿਆਪਕ ਬਣ ਗਿਆ। 1961 ਵਿਚ ਪੰਜਾਬੀ ਕਵਿਤਾ ਵਿਚ ਚੱਲੀ ਪ੍ਰਯੋਗਸ਼ੀਲ ਲਹਿਰ ਦੀ ਸਥਾਪਨਾ ਅਤੇ ਸੰਚਾਲਨ ਵਿਚ ਉਸ ਦੀ ਅਹਿਮ ਭੂਮਿਕਾ ਸੀ। ਉਹ ਕਾਫੀ ਹਾਊਸ ਜਲੰਧਰ ਦੀਆਂ ਸਰਗਰਮੀਆਂ ਨਾਲ ਜੁੜਿਆ ਹੋਇਆ ਸੀ, ਜੋ ਸ਼ਾਇਰਾਂ ਅਤੇ ਚਿੰਤਕਾਂ ਦਾ ਅਹਿਮ ਟਿਕਾਣਾ ਸੀ। 1961 ਵਿਚ ਉਸ ਦੀ ਪਹਿਲੀ ਕਾਵਿ ਪੁਸਤਕ ‘ਦਿਲ ਦਰਿਆ ਸਮੁੰਦਰੋਂ ਡੂੰਘੇ’ ਛਪੀ ਅਤੇ 1963 ਵਿਚ ਦੂਜੀ ਕਾਵਿ ਪੁਸਤਕ ‘ਬੁੱਕਲ ਦੇ ਵਿਚ ਚੋਰ’। 1963 ’ਚ ਹੀ ਉਸ ਦਾ ਪਹਿਲਾ ਕਹਾਣੀ ਸੰਗ੍ਰਹਿ ‘ਚਰਾਵੀ’ ਛਪਿਆ। ਉਸ ਦੇ ਰੰਗੀਨ ਸੁਪਨਿਆਂ ਦੀ ਪਰਵਾਜ਼ ਲਈ ਨਵੇਂ ਅਸਮਾਨ ਦੀ ਤਲਾਸ਼ ਉਸ ਨੂੰ ਸੱਤ ਸਮੁੰਦਰੋਂ ਪਾਰ ਲੈ ਗਈ। ਉਹ 1967 ਵਿਚ ਕੀਨੀਆਂ ਚਲਾ ਗਿਆ। ਜਿੱਥੇ ਉਸ ਨੇ ਸਕੂਲ ਅਧਿਆਪਕ ਵਜੋਂ ਪ੍ਰਭਾਵਸ਼ਾਲੀ ਢੰਗ ਨਾਲ ਕਈ ਸਾਲ ਕੰਮ ਕੀਤਾ। ਇੱਥੋਂ ਉਹ ਕੈਨੈਡਾ ਪਹੁੰਚ ਗਿਆ ਅਤੇ 1976 ਵਿਚ ਬ੍ਰਿਟਿਸ਼ ਕੋਲੰਬੀਆ ਪ੍ਰਾਂਤ ਵਿਚ ਸਕੂਲ ਅਧਿਆਪਕ ਵਜੋਂ ਬੱਚਿਆਂ ਨੂੰ ਅੰਗਰੇਜ਼ੀ ਸਾਹਿਤ ਪੜ੍ਹਾਉਣ ਲੱਗਾ। ਉਸ ਨੇ 2003 ਤਕ ਅਧਿਆਪਨ ਕਾਰਜ ਕਰਦਿਆਂ ਇਕ ਕੁਸ਼ਲ ਅਧਿਆਪਕ ਵਜੋਂ ਮਕਬੂਲੀਅਤ ਹਾਸਿਲ ਕੀਤੀ। ਉਹ ਅਧਿਆਪਕ ਯੂਨੀਅਨ ਵਿਚ ਵੀ ਸਰਗਰਮ ਰਿਹਾ ਅਤੇ ਯੂਨੀਅਨ ਦੇ ਕਈ ਸਨਮਾਨ ਯੋਗ ਅਹੁਦਿਆਂ ਉਪਰ ਜ਼ਿੰਮੇਵਾਰੀ ਨਿਭਾਈ। ਜੁਲਾਈ 2003 ਵਿਚ ਉਹ ਰਿਟਾਇਰ ਹੋ ਗਿਆ ਅਤੇ ਕੁੱਲ-ਵਕਤੀ ਲੇਖਕ ਵਜੋਂ ਸਿਰਜਣਾਤਮਕ ਕਾਰਜ ਨੂੰ ਹੀ ਸਮਰਪਿਤ ਹੋ ਗਿਆ।

ਇਸ ਸਾਰੇ ਕਾਲ ਪਾਸਾਰ ਵਿਚ ਉਹ ਸਾਹਿਤ ਸਿਰਜਣ ਵਿਚ ਨਿਰੰਤਰ ਸਰਗਰਮ ਰਿਹਾ। ਉਸ ਨੇ ਬਹੁਤ ਸਾਰੀਆਂ ਸਾਹਿਤ ਵਿਧਾਵਾਂ ਵਿਚ ਬਹੁਤ ਸਾਰਾ ਮਿਆਰੀ ਸਾਹਿਤ ਰਚਿਆ। ਉਸ ਦੀਆਂ ਰਚਨਾਵਾਂ ਦੀ ਮੁਕੰਮਲ ਸੂਚੀ ਅਨੇਕਾਂ ਪੰਨਿਆਂ ਦੀ ਮੰਗ ਕਰਦੀ ਹੈ ਅਤੇ ਉਸ ਦੀਆਂ ਸਮੁੱਚੀਆਂ ਰਚਨਾਵਾਂ ਦੀ ਜਾਣ ਪਛਾਣ ਹਿਤ ਪੂਰੀ ਇਕ ਕਿਤਾਬ ਲਿਖੀ ਜਾ ਸਕਦੀ ਹੈ। ਅਸੀਂ ਸਿਰਫ ਉਸ ਦੀਆਂ ਪ੍ਰਮੁੱਖ ਕਾਵਿ ਪੁਸਤਕਾਂ ਦੇ ਨਾਵਾਂ ਉੱਪਰ ਹੀ ਝਾਤ ਮਾਰਦੇ ਹਾਂ : ਦਿਲ ਦਰਿਆ ਸਮੁੰਦਰੋਂ ਡੂੰਘੇ, ਬੁੱਕਲ ਦੇ ਵਿਚ ਚੋਰ, ਬਿੰਦੂ, ਮੌਨ ਹਾਦਸੇ, ਦਿਲ ਟ੍ਰਾਂਸਪਲਾਂਟ ਤੋਂ ਬਾਅਦ, ਸ਼ਹਿਰ ਜੰਗਲੀ ਹੈ, ਜਲ ਭਰਮ-ਜਲ, ਚਿੱਟੇ ਕਾਲੇ



ਧੱਬੇ, ਸੀਮਾ ਆਕਾਸ਼, ਸ਼ੀਸ਼ੇ ’ਤੇ ਦਸਤਕ, ਆਪਣੇ ਖ਼ਿਲਾਫ਼, ਸੂਰਜ ਤੇਰਾ ਮੇਰਾ, ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਛਾਵਾਂ ਤੇ ਪਰਛਾਵੇਂ, ਬਾਜ਼ ਦੀ ਨਜ਼ਰ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ। ਉਸ ਦੀਆਂ ਕਈ ਕਿਤਾਬਾਂ ਵੱਖ ਵੱਖ ਯੂਨੀਵਰਸਿਟੀਆਂ ਦੇ ਪੋਸਟ ਗ੍ਰੈਜੂਏਟ ਕੋਰਸਾਂ ਵਿਚ ਪੜ੍ਹਾਈਆਂ ਜਾਂਦੀਆਂ ਹਨ। ਉਸ ਦੇ ਸਾਹਿਤ ਉੱਪਰ ਪੀ.ਐਚ.ਡੀ. ਅਤੇ ਐਮ.ਫਿਲ ਪੱਧਰ ਦਾ ਬਹੁਤ ਸਾਰਾ ਖੋਜ ਕਾਰਜ ਹੋ ਚੁੱਕਾ ਹੈ। ਅਨੇਕਾਂ ਸਰਕਾਰੀ ਅਤੇ ਗੈਰ ਸਰਕਾਰੀ ਸੰਸਥਾਵਾਂ ਵੱਲੋਂ ਉਸ ਨੂੰ ਸਨਮਾਨਿਤ ਕੀਤਾ ਜਾ ਚੁੱਕਾ ਹੈ। ਅੱਜਕਲ੍ਹ ਉਹ Kulum Street, Terrace, B.C., Canada ਵਿਖੇ ਰਹਿ ਰਿਹਾ ਹੈ ਅਤੇ ਸਾਹਿਤ ਸਾਧਨਾ ਵਿਚ ਲੀਨ ਹੈ। ਉਸ ਦੀ ਵਿਲੱਖਣਤਾ ਇਹ ਹੈ ਕਿ ਉਹ ਸਿਰਫ ਆਪਣੇ ਕਿਤਾਬੀ ਪਾਠਕਾਂ ਨਾਲ ਹੀ ਨਹੀਂ, ਸਗੋਂ ਆਪਣੇ ਸੋਸ਼ਲ ਮੀਡੀਆ ਦੇ ਪਾਠਕਾਂ ਅਤੇ ਪ੍ਰਸੰਸਕਾਂ ਨਾਲ ਵੀ ਜੁੜਿਆ ਹੋਇਆ ਹੈ। ਪੇਸ਼ ਹਨ ਅਜ਼ੀਮ ਸ਼ਾਇਰ ਰਵਿੰਦਰ ਰਵੀ ਦੀਆਂ ਕੁਝ ਕਵਿਤਾਵਾਂ :

## 1. ਬਾਜ਼ ਦੀ ਨਜ਼ਰ

ਮੇਰੇ ਨਾਲ ਤੁਰੋਗੇ,
ਤਾਂ ਰੁਕੋਗੇ ਨਹੀਂ !

ਮੈਂ ਖੜ੍ਹਾ ਖੜੋਤਾ ਵੀ
ਸੋਚ ਦੇ ਅਸਗਾਹ ਪੈਂਡਿਆਂ ਤੇ
ਤੁਰਦਾ ਰਿਹਾ ਹਾਂ—ਲਗਾਤਾਰ !

ਡਿੱਗ ਕੇ ਉੱਠਣ ਦਾ ਸੁਫਨਾ ਲੈਂਦਾ ਰਿਹਾ ਹਾਂ !
ਕਲਪਨਾ ਦੇ ਨਾਲ, ਨਾਲ -ਹਮਸਫ਼ਰ-
ਉੱਡਦਾ ਰਿਹਾ ਹਾਂ !

ਟੁੱਟਣ ਚੋਂ ਹੀ, ਜੁੜਨ ਦੀ
ਚੇਤਨਾ ਜਨਮਦੀ ਹੈ,
ਖੜ੍ਹਨ ’ਚੋਂ, ਤੁਰਨ ਦੀ !

